ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# 'ਮੇਰੀ ਜ਼ਿੰਦਗੀ ਦਾ ਸਫ਼ਰਨਾਮਾ'



ਸੰਨ 1913-30 ਜੂਨ 1998 ਈਸਵੀ

ਮਹੰਤ ਆਤਮਾ ਸਿੰਘ 'ਸਨਖਤ੍ਰਵੀ'



ਵਾਹ ; ਕਿਆ ਨੂਰਾਨੀ ਦਰਸ਼ਨ ਹਨ
ਇਨ੍ਹਾਂ ਦੋਹਾਂ ਦਰਸ਼ਨਾਂ ਦੀ ਝਲਕ 'ਚੋਂ ਮੈਂ ਕਿਸਨੂੰ ਘੱਟ ਆਖਾਂ

***Meri Jindgee Da Saffarnama***
by
Atma Singh Sankhatrwi
V.P.O. Rolia (Hoshiarpur)



*ਮੇਰੀ ਜ਼ਿੰਦਗੀ ਦਾ ਸਫ਼ਰਨਾਮਾ*

ਕਰਤਾ :
ਆਤਮਾ ਸਿੰਘ ਸਨਖਤ੍ਰਵੀ
ਪਿੰਡ ਰੌਲੀਆ, ਜ਼ਿਲ੍ਹਾ ਹੁਸ਼ਿਆਰਪੁਰ

ਪਹਿਲਾ ਸੰਸਕਰਣ - 1998

ਕਾਪੀ 1000

ਮੁੱਲ- 10 ਰੁਪਏ

ਪ੍ਰਕਾਸ਼ਕ :
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ, ਜ਼ਿਲਾ ਲੁਧਿਆਣਾ ।

ਟਾਈਪ ਸੈਟਰਜ਼ ਤੇ ਛਾਪਕ :
ਆਈਕੋਨ ਪ੍ਰਿੰਟਰਜ਼
ਲੁਧਿਆਣਾ ਫੋਨ : 662659

ਏਸੇ ਕਾਲਮ ਤੋਂ :

1. ਸਤਿਜੁਗ ਅਖਬਾਰ ਅਤੇ ਅੰਕਾਂ ਵਿਚ ਅਨੇਕ ਹੀ ਲੇਖ (ਵਾਰਤਿਕ) ਅਤੇ ਕਵਿਤਾਵਾਂ ਦੇ ਰੂਪ ਵਿਚ
2. ਮਾਤਾ ਸਾਹਿਬੋ ਦਾ ਪ੍ਰਸੰਗ-ਵਾਰਤਿਕ
3. ਸਿੱਖ ਗੁਰੂ ਪ੍ਰੰਪਰਾ
4. ਸ੍ਰੀ ਨਾਨਕ ਰਾਜ

# ਸਮਰਪਤ

ਅਦ੍ਰਿਸਟ ਅਗੋਚਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਪੂਜਯ ਪਿਤਾ ਮਹੰਤ ਬੇਲਾ ਸਿੰਘ ਅਤੇ ਮਾਤਾ ਮਾਲਾਂ

ਮਹੰਤ ਕਰਮ ਸਿੰਘ ਜੀ ਢਪਈ (ਸਹੁਰਾ ਸਾਹਿਬ)

ਸ੍ਰੀ ਜੋਗਿੰਦਰ ਸਿੰਘ (ਵਡੇ ਸਪੁਤ੍ਰ ਆਦਿਕਾਂ)

ਦੀਆਂ ਅਭੁਲ ਯਾਦਾਂ ਨੂੰ

ਪ੍ਰੇਮ ਭਾਵਨਾ ਸਹਿਤ

ਸਮਰਪਤ

*ਆਤਮਾ ਸਿੰਘ ਸਨਖਤ੍ਰਵੀ*

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਤਤਕਰਾ

ੴ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# "ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ"

ਬਹੁਤ ਵੱਡੇ-ਵੱਡੇ ਵਿਦਵਾਨ, ਲਿਖਾਰੀ, ਕਵੀ, ਸਹਿਤਕਾਰ, ਸੰਤ ਹੋਏ ਹਨ ਪਰ ਸਾਰਾ ਜੀਵਨ ਇਕ ਸੁਰ ਨਹੀਂ ਰਹਿ ਸਕੇ । ਵਿਦਿਆ ਦੇ ਹੰਕਾਰ, ਸੰਤਗਿਰੀ ਦੀ ਹਉਮੈ, ਭਜਨ-ਬਾਣੀ-ਮਰਯਾਦਾ ਦੀ ਸੁਗੰਧੀ ਦੀ ਬਜਾਏ ਹੰਕਾਰ ਦੀ ਦੁਰਗੰਧ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਰਾਹ ਤੋਂ ਕੁਰਾਹੇ ਪੈ ਕੇ ਇਸ਼ਟ ਗੁਰੂ ਨੂੰ ਭੁੱਲ ਕੇ ਆਪਣੇ ਮਨੋਰਥ ਤੋਂ ਦੂਰ ਜਾ ਡਿਗਦੇ ਹਨ ਜਿਨ੍ਹਾਂ ਨੂੰ ਨਾ ਤਾਂ ਇਥੇ ਹੀ ਟਿਕਾਅ ਹੁੰਦੈ ਅਤੇ ਨਾ ਹੀ ਅੱਗੇ ਢੋਈ ਮਿਲਦੀ ਹੈ । 'ਹੋਂਦੈ ਪ੍ਰਤੱਖ ਗੁਰੂ ਜੋ ਵਿਛੁੜੇ ਤਿਨ ਕੋ ਦਰ ਢੋਈ ਨਾਹਿ' ਉਹ ਐਸੇ ਉਲਝ ਜਾਂਦੇ ਹਨ ਕਿ ਉਹਨਾਂ ਦਾ ਸਹੀ ਥਾਂ ਤੇ ਮੁੜ ਪਰਤਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ ਪਰ ਮਹੰਤ ਆਤਮਾ ਸਿੰਘ ਜੀ 'ਸਨਖਤਰਾ', ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਅਜਿਹੇ ਨਿਰਹੰਕਾਰ, ਨਿਮਰਤਾ, ਨਿਰਮਾਣਤਾ ਦੀ ਮੂਰਤ, ਪੂਰਨ ਸਿਦਕੀ ਸਿੱਖ ਹੋਏ ਹਨ ਜਿਨ੍ਹਾਂ ਨੇ ਜਿਹੋ ਜਿਹੀ ਲਿਵ ਲਾਈ ਤਿਹੋ ਜਿਹੀ ਹੀ ਸਤਿਗੁਰੂ ਜੀ ਕਿਰਪਾ ਨਾਲ ਤੋੜ ਨਿਬਾਹੀ ਹੈ ।

ਉਹਨਾਂ ਦੀਆਂ ਇਕ ਦੋ ਮਿਲਣੀਆਂ ਜੋ ਮੈਂ ਅੱਖੀਂ ਵੇਖੀਆਂ, ਕੰਨੀ ਸੁਣੀਆਂ, ਸੰਖੇਪ ਜਿਹਾ ਲਿਖ ਰਿਹਾ ਹਾਂ ।

ਮਹੰਤ ਜੀ ਦੀ ਸ੍ਰੀ ਨਾਨਕ ਰਾਜ ਪੁਸਤਕ ਜਿਉਂਦੇ ਜੀਅ ਛਪਵਾਉਣ ਦੀ ਇਤਨੀ ਰੀਝ ਸੀ ਕਿ ਉਹ ਸੋਚਦੇ ਤੇ ਕਹਿੰਦੇ ਸਨ ਕਿ ਮੇਰਾ ਜੀਵਨ ਸਫਲ ਤਾਂ ਹੀ ਹੈ ਕਿ ਜੇਕਰ ਇਹ ਪੁਸਤਕ ਮੇਰੇ ਜੀਉਂਦੇ ਜੀਅ ਛਪ ਜਾਵੇ, ਮੈਂ ਆਪ ਵੇਖ ਲਵਾਂ । ਜਦੋਂ ਇਹ ਪੁਸਤਕ ਛਪਕੇ ਉਹਨਾਂ ਕੋਲ ਗਈ ਉਹ ਫੂਲੇ ਨਹੀਂ ਸੀ ਸਮਾਉਂਦੇ, ਉਹਨਾਂ ਇਹ ਸਾਰੀ ਪੁਸਤਕ ਛਪੇ ਹੋਏ ਰੂਪ ਵਿਚ ਦੁਵਾਰਾ ਫਿਰ ਪਰਿਵਾਰ ਦੇ ਜੀਆਂ ਤੋਂ ਸੁਣੀ । ਮਹੰਤ ਜੀ ਹਰ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨੂੰ ਤੜਫਦੇ ਰਹਿੰਦੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਅਤੇ ਮਾਸਟਰ ਨਿਹਾਲ ਸਿੰਘ ਜੀ ਨੂੰ ਮਹੰਤ ਜੀ ਨੂੰ ਆਪਣੇ ਵਲੋਂ ਮਿਲਣ ਵਾਸਤੇ ਰੌਲੀਏ ਭੇਜਿਆ ਜਦੋਂ

ਅਸੀਂ ਰੌਲੀਏ ਇਹਨਾਂ ਦੀ ਹਵੇਲੀ ਕੋਲ ਗਏ ਤਾਂ ਮਹੰਤ ਜੀ ਨੰਗੇ ਪੈਰੀਂ ਤੁਰੇ ਆਉਣ। ਨਿਗਾਹ ਘਟ ਗਈ ਹੋਈ ਸੀ। ਅਸੀਂ ਕਾਰ ਕੋਲ ਖਿਲਾਰ ਕੇ ਨਮਸਕਾਰ ਕੀਤੀ ਉਹ ਤੇ ਮਸਤਾਨੇ ਹੋ ਗਏ, ਮੈਂ ਨੰਗੇ ਚਰਨੀਂ ਆਉਣ ਦਾ ਕਾਰਨ ਪੁਛਿਆ, ਉਹਨਾਂ ਕਿਹਾ ਕਿ ਮੈਨੂੰ ਅੱਜ ਪੂਰੀ ਉਮੀਦ ਸੀ ਕਿ ਅੱਜ ਜਾਂ ਤਾਂ ਮੇਰਾ ਪਿਆਰਾ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦੇਏਗਾ ਤੇ ਜਾਂ ਆਪਣੇ ਪਿਆਰੇ ਸਿੱਖਾਂ ਨੂੰ ਭੇਜੇਗਾ। ਮੈਂ ਤਾਂ ਅੱਗੋਂ ਸਤਿਕਾਰ ਹਿੱਤ ਲੈਣ ਆਇਆ ਹਾਂ।

ਦੂਸਰੀ ਘਟਨਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਾਰ ਭੇਜ ਕੇ ਮਹੰਤ ਜੀ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ, ਕੁਛ ਦਿਨ ਭੈਣੀ ਸਾਹਿਬ ਰੱਖਿਆ ਫਿਰ ਆਗਿਆ ਲੈ ਕੇ ਜਦੋਂ ਵਾਪਸ ਰੌਲੀਆ ਜਾਣਾ ਸੀ ਤਾਂ ਸਤਿਗੁਰੂ ਜੀ ਨੇ ਮੈਨੂੰ ਹੁਕਮ ਕੀਤਾ ਕਿ ਤੂੰ ਮਹੰਤ ਜੀ ਨੂੰ ਰੌਲੀਏ ਛਡਕੇ ਆ ਨਾਲੇ ਮਾਈ ਸਾਹਿਬੋ ਵਾਲਾ ਲਿਖਿਆ ਇਹਨਾਂ ਦਾ ਖਰੜਾ ਲੈ ਕੇ ਆ।

ਹੁਕਮ ਮੁਤਾਬਕ ਮੈਂ ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣੇ ਆਪਣੇ ਘਰ ਲੈ ਆਇਆ ਕਿਉਂਕਿ ਮੇਰਾ ਲੜਕਾ ਗੁਰਬਖਸ਼ ਸਿੰਘ ਅਤੇ ਬੇਟੀ ਗੁਰਦੇਵ ਕੌਰ, ਮਹੰਤ ਆਤਮਾ ਸਿੰਘ ਜੀ ਦੇ ,ਦਰਸ਼ਨ ਕਰਨਾ ਚਾਹੁੰਦੇ ਸਨ, ਲੁਧਿਆਣੇ ਤੋਂ ਜਦੋਂ ਤੁਰੇ ਤਾਂ ਮਹੰਤ ਜੀ ਦਾ ਲੜਕਾ ਇੰਦਰ ਸਿੰਘ ਅੱਗਲੀ ਸੀਟ ਤੇ ਬੈਠਾ ਅਤੇ ਇਕ ਪੋਤਰਾ ਸ਼ਾਇਦ ਜਗਿੰਦਰ ਸਿੰਘ ਦਾ ਲੜਕਾ ਸਤਨਾਮ ਸਿੰਘ ਮਗਰ ਮਹੰਤ ਜੀ ਨਾਲ ਬੈਠਾ ਸੀ ਅਤੇ ਮੈਂ ਵੀ ਮਹੰਤ ਜੀ ਨਾਲ ਬੈਠਾ ਸੀ ਤਾਂ ਮਹੰਤ ਜੀ ਇਹ ਬੁਲੇ ਸ਼ਾਹ ਦੀ ਕਾਫੀ ਵਿਚੋਂ ਬੋਲਿਆ : ਮੁਕ ਗਏ ਸਭ ਝਗੜੇ ਝੇੜੇ ਨਿਕਲ ਗਿਆ ਕੋਈ ਹੋਰ। "ਸ਼ਾਹ ਅਨਾਇਤ ਕੁੰਡੀਆਂ ਪਾਈਆਂ ਲੁੱਪ ਛੁੱਪ ਖਿਚਦਾ ਡੋਰ। ਮੇਰੀ ਬੁਕਲ ਦੇ ਵਿੱਚ ਚੋਰ"।

ਕਹਿੰਦੇ ਮੈਂ ਕਈ ਘਰੇਲੂ ਮਸਲਿਆਂ ਕਰਕੇ ਅਤੇ ਕੁਛ ਧਾਰਮਿਕ ਸੰਕਟ ਕਰਕੇ ਪ੍ਰੇਸ਼ਾਨ ਸਾਂ ਪਰ ਅੱਜ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਰੇ ਝਗੜੇ ਝੇੜੇ ਮੁਕਾ ਦਿਤੇ ਹਨ ਹੁਣ ਮੇਰੇ ਅੰਦਰ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ ਇਹ ਕਹਿ ਕੇ ਜਿਉਂ ਲੁਧਿਆਣੇ ਤੋਂ ਹੱਥ ਜੋੜੇ ਅਤੇ ਧੰਨ ਸਤਿਗੁਰੂ ਜਗਜੀਤ ਸਿੰਘ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ਕਹਿੰਦੇ ਰੌਲੀਏ ਪਹੁੰਚੇ ਅਤੇ ਜਦੋਂ ਰੋਲੀਏ ਪਹੁੰਚ ਕੇ ਘਰ ਕੋਲ ਉਤਰੇ ਤਾਂ ਉਚੀ ਉਚੀ ਧੰਨ ਸਤਿਗੁਰੂ

ਜਗਜੀਤ ਸਿੰਘ ਜੀ । ਧੰਨ ਸਤਿਗੁਰੂ ਜਗਜੀਤ ਸਿੰਘ ਜੀ ।। ਕਰਨ ਲੱਗ ਪਏ । ਰਸਤੇ ਵਿੱਚ ਪੋਤਰੇ ਨੇ ਹੱਥ ਜੋੜੇ ਹੋਏ ਖੋਹਲ ਦੇਣੇ ਕਿ ਕਿਧਰੇ ਬਾਪੂ ਵਡੇਰਾ ਕਰਕੇ ਤਾਂ ਇਸ ਤਰ੍ਹਾਂ ਨਹੀਂ ਕਰਨ ਲੱਗ ਪਿਆ. ਉਸ ਵੱਲ ਥੋੜਾ ਵੇਖਕੇ ਫਿਰ ਹੱਥ ਜੋੜ ਕੇ ਉਹ ਹੀ ਰਟਨ ਕਿ ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਕਹਿਣਾ ਸ਼ੁਰੂ ਕਰੀ ਰੱਖਿਆ ।

ਰੌਲੀਏ ਘਰ ਜਾਕੇ ਕਹਿੰਦੇ ਕਿ ਮੈਂ ਤੇ ਸੋਚ ਛੱਡਿਆ ਸੀ ਅਤੇ ਘਰਦਿਆਂ ਨੂੰ ਕਹਿ ਰੱਖਿਆ ਜੀ ਹੁਣ ਮੈਨੂੰ ਕਿਹਨੇ ਪੁਛਣਾ, ਮੇਰਾ ਇਥੇ ਮੜ੍ਹਾ ਬਣਾ ਦਿਉ ਤੇ ਉਤੇ ਲਿਖ ਦਿਓ ਕਿ ਮਹੰਤ ਆਤਮਾ ਸਿੰਘ ਸਨਖਤਰਾ ਦਾ ਮੜ੍ਹਾ ਹੈ ਪਰ ਸਤਿਗੁਰੂ ਜਗਜੀਤ ਸਿੰਘ ਤਾਂ ਧੰਨ ਹਨ, ਇਹਨਾਂ ਨੇ ਤਾਂ ਕਮਾਲ ਕਰ ਦਿਤੀ ਹੈ । ਮੈਂ ਵਾਰੇ-ਵਾਰੇ ਇਹਨਾਂ ਦੀ ਨਿਵਾਜਸ ਦੇ ਜਾਂਦਾ ਹਾਂ ਅਤੇ ਫਿਰ ਉਚੀ ਉਚੀ ਕਹਿਣ ਲਗ ਪਏ ਕਿ ਧੰਨ ਸਤਿਗੁਰੂ ਜਗਜੀਤ ਸਿੰਘ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ।

ਮਹੰਤ ਜੀ ਨੇ ਇਸ ਪੁਸਤਕ (ਮੇਰੀ ਜ਼ਿੰਦਗੀ ਦਾ ਸਫਰਨਾਮਾ) ਵਿਚ ਸੰਖੇਪ ਜਾਣਕਾਰੀ ਦਿਤੀ ਹੈ ਇਹ ਤੁਹਾਨੂੰ ਹੋਰ ਕਿਧਰੇ ਵੀ ਲਿਖੀ ਹੋਈ ਨਹੀਂ ਮਿਲੇਗੀ । ਮਹੰਤ ਜੀ ਦੀਆਂ ਰਚਨਾਂ ਵਿਚੋਂ ਇਹ ਤੀਸਰੀ ਰਚਨਾ ਹੈ । ਸਤਿਜੁਗ ਅਖਬਾਰ ਵਿਚ ਜੇਕਰ ਇਹਨਾਂ ਦੇ ਲੇਖ ਹੀ ਇਕੱਠੇ ਕਰ ਲਏ ਜਾਣ ਤਾਂ ਕਈ ਪੁਸਤਕਾਂ ਬਣ ਜਾਂਦੀਆ ਹਨ । ਕਵਿਤਾਵਾਂ ਵੱਖਰੀਆਂ ਹਨ। ਇਤਨੀ ਸੇਵਾ ਕਰਕੇ ਵੀ ਨਿਰਮਾਣ ਰਹੇ, ਸਾਦਾ ਰਹੇ, ਲਾਲਚ ਨਹੀਂ ਕੀਤਾ । ਇਹਨਾਂ ਨੇ ਕਈ ਨਾਮੀਂ ਇਤਹਾਸਕਾਰਾਂ, ਲਿਖਾਰੀਆਂ ਨੂੰ ਆਪਣੀ ਖੋਜ ਨਾਲ, ਮੇਹਨਤ, ਲਗਨ ਤੇ ਭਜਨ, ਬਾਣੀ ਅਤੇ ਸਤਿਗੁਰੂ ਤੇ ਰੱਖੇ ਸਿਦਕ ਨਾਲ ਦੱਸ ਦਿਤਾ ਹੈ ਕਿ ਤੁਹਾਡੀ ਖੋਜ ਅਧੂਰੀ ਹੈ ਅਤੇ ਅਸਲੀਅਤ ਤੋਂ ਬਹੁਤ ਦੂਰ ਅਤੇ ਸਿਖੀ, ਸਿਦਕ ਤੋਂ ਕੋਰੀ ਹੈ। ਇਹ ਪੁਸਤਕ ਮਹੰਤ ਜੀ ਦੇ ਆਪਣੇ ਹਸਤਾਂ ਨਾਲ ਲਿਖੀ ਹੋਈ ਹੈ । ਮਾਈ ਸਾਹਿਬੋ ਦਾ ਪ੍ਰਸੰਗ ਕਵਿਤਾ ਵਿਚ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਮਤ 1918 ਦੀ ਅਧ ਕੁੰਭੀ ਤੇ ਅਦੁਤੀ ਕੌਤਕ ਵਿਚ ਲਿਖਿਆ ਖਰੜਾ ਵੀ ਛਪਣ ਯੋਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟ ਹੈ ਸਮੇਂ ਆਏ ਤੇ ਛਾਪਿਆ ਜਾਵੇਗਾ ।

ਤੁਸੀਂ ਇਸ ਪੁਸਤਕ ਦੀ ਵਿਸ਼ੇਸ਼ਤਾ ਵੇਖੋਗੇ ਕਿ ਆਪਣੇ ਜੀਵਨ ਕਾਲ

ਨੂੰ ਲਿਖਦਿਆਂ ਵੀ ਆਪਣੇ ਇਸ਼ਟ ਦੇਵ ਸਤਿਗੁਰੂ ਨਾਲੋਂ ਸੰਬੰਧ ਨਹੀਂ ਟੁਟਣ ਦਿੱਤਾ ਆਪਣੇ ਧੁਰੇ ਤੋਂ ਰਤਾ ਵੀ ਲਾਂਭੇ ਨਹੀਂ ਹੋਏ । ਕਿਤਨਾ ਸੋਹਣਾ ਸੁਰ ਹੈ, ਤਾਲ ਹੈ ਕਿ ਕਿਵੇਂ ਆਪਦੇ ਗੁਰੂ ਦੀਆਂ ਕਰਾਮਾਤਾਂ, ਬਖਸ਼ਿਸ਼ਾਂ, ਮੇਹਰਾਂ ਨੂੰ ਸਦਾ ਹੀ ਮੰਨ ਤਰੰਗ ਤੇ ਲਾਈ ਰਖਣਾ । ਇਸ ਪੁਸਤਕ ਵਿਚ ਦਰਸਾਇਆ ਗਿਆ ਹੈ ਕਿ ਉਗੋ ਚੱਕ ਤੋਂ ਕਿਵੇਂ ਗੁਰੂ ਚੱਕ ਨਾਮ ਰੱਖਿਆ, ਕਿਵੇਂ ਬਚਨ ਨਾਲ ਸੱਪਾਂ ਤੋਂ ਛੁਟਕਾਰਾ ਦੁਆਇਆ ।

ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੇਹਰਾਂ ਨੂੰ ਕਿਵੇਂ ਮੂਰਤੀਮਾਨ ਕਰੀ ਰੱਖਿਆ ਹੈ, ਇਹ ਮਹੰਤ ਦੀ ਗੁਰੂ ਭਗਤੀ, ਗੁਰੂ ਧਾਰਨਾਂ ਦੀ ਮਿਸਾਲ ਹੈ । ਹਰ ਮੇਲੇ, ਸਮਾਗਮਾਂ, ਸੰਮੇਲਨਾਂ ਤੇ ਸਟੇਜ ਸਕੱਤਰੀ ਨਿਭਾਉਣੀ, ਜਥੇਦਾਰਾਂ, ਪਰਚਾਰਕਾਂ ਕਵੀਆਂ ਦੇ ਸਮੇਂ ਨੂੰ ਸੰਚਾਲਨ ਕਰਨਾ, ਅਨੰਦ ਕਾਰਜਾਂ ਦਾ ਲਿਖਣਾ, ਪਾਠਾਂ ਦੇ ਪੈਣ ਵਾਲੇ ਭੋਗਾਂ ਦਾ ਵੇਰਵਾ ਲਿਖਣਾ, ਸਤਿਜੁਗ ਵਿਚ ਮੇਲਿਆਂ, ਦੌਰਿਆਂ, ਸੰਮੇਲਨਾਂ ਦੀ ਰੀਪੋਰਟ ਲਿਖਣਾ ਤੇ ਹਰ ਕਵੀ ਦਰਬਾਰ ਦਾ ਸ਼ੰਗਾਰ ਬਣਨਾ ਮਹੰਤ ਜੀ ਦਾ ਕੰਮ ਸੀ । ਹਰ ਇਕ ਨੂੰ ਹਸਦਿਆਂ ਹੀ ਮਿਲਣਾ ਤੇ ਪਿਆਰ ਤੇ ਸਤਿਕਾਰ ਵੰਡਦੇ ਫਿਰਨਾ, ਸਨਖਤਰਵੀ ਜੀ ਦਾ ਜੀਵਨ ਅੰਗ ਬਣ ਚੁਕਿਆ ਸੀ । ਕਿਹੜਾ ਨਾਮਧਾਰੀ ਲਿਖਾਰੀ, ਸਹਿਤਕਾਰ ਜਾਂ ਕਵੀ ਹੋਵੇਗਾ ਜੋ ਸਨਖਤਰਾਂ ਜੀ ਦੇ ਨਾਮ ਤੋਂ ਜਾਣੂ ਨਹੀਂ ਹੋਵੇਗਾ ?

ਇਸ ਕਿਤਾਬ ਵਿੱਚ ਆਪਣੇ ਅਤੇ ਆਪਣੇ ਬਜੁਰਗਾਂ ਅਤੇ ਪੁੱਤਰ ਪੋਤਰਿਆਂ, ਪੁੱਤਰੀ, ਦੋਹਤਰਿਆਂ ਦਾ ਜੋ ਮਹੰਤ ਜੀ ਨੇ ਜਿਕਰ ਕੀਤਾ ਹੈ ਉਸਦੇ ਨਾਲ ਨਾਲ ਸਤਿਗੁਰੂ ਰਾਮ ਸਿੰਘ ਜੀ ਤੋਂ ਪ੍ਰਾਪਤ ਕੀਤੀ ਤੇ ਬਦਸਤੂਰ ਵਰਤਮਾਨ ਸਤਿਗੁਰੂ ਜਗਜੀਤ ਦੁਆਰਾ ਚਲਾਈ ਹੋਈ ਸਿੱਖੀ ਦੀ ਮਾਲਾ ਵਿਚ ਪਰੋਤੇ ਇਸ ਅੰਸ਼ ਵਿਚੋਂ ਇਸ ਮਹਾਨ ਇਤਹਾਸਕ ਖੋਜੀ ਨੇ ਇਸ ਛੋਟੀ ਜਿਹੀ ਕਿਤਾਬ ਵਿਚ ਕਿਵੇਂ ਇਤਹਾਸਕ ਪੱਖੋਂ ਅੱਖੀ ਡਿੱਠਾ ਹਾਲ ਮਹਾਰਾਜ ਗੁਰਦਿਆਲ ਸਿੰਘ ਦਾ ਲਿਖਿਆ ਕਿ ਮੌਕੇ ਦੇ ਸਤਿਗੁਰੂ, ਸਤਿਗੁਰੂ ਪ੍ਰਤਾਪ ਸਿੰਘ ਦੀ ਆਗਿਆ ਬਿਨਾ ਦਰਗਾਹ ਵਿਚ ਢੋਈ ਨਹੀਂ ਤੇ ਇਥੋਂ ਛੁਟਕਾਰਾ ਨਹੀਂ ਮਿਲਿਆ ਤੇ ਕਿਤਨਾ ਯਾਦ ਹੈ ਕਿ ਇਹ ਬਾਵਨ ਅੱਖਰੀ ਦਾ ਸਤਾਰਵਾਂ ਸਲੋਕ ਤੇ ਪੌੜੀ ਪੜ੍ਹ ਰਹੇ ਸਨ, ਜਦੋਂ ਮਹਾਰਾਜ ਗੁਰਦਿਆਲ ਸਿੰਘ ਕੰਨ ਵਿਚ ਸਤਿਗੁਰੂ ਪ੍ਰਤਾਪ

ਸਿੰਘ ਜੀ ਨੂੰ ਅਰਜ਼ ਕੀਤੀ । ਬਾਬੇ ਸਨਖਤ੍ਰੇ ਬਾਰੇ ਐਨ ਪ੍ਰਤੱਖ ਤਸਵੀਰ ਖਿੱਚੀ ਹੋਈ ਹੈ, ਸਤਜੁਗ ਦਾ ਪ੍ਰੈਸ ਸੰਮਤ 1986 ਵਿੱਚ ਸ੍ਰੀ ਭੈਣੀ ਸਾਹਿਬ ਵਿਚ ਕਿਸ ਰੂਪ ਵਿਚ ਸੀ ਦੇ ਦਰਸਾਨ ਲਈ ਕਮਾਲ ਦਾ ਢੰਗ ਅਪਣਾਇਆ ਹੈ । ਇਹ ਪੁਸਤਕ ਬਹੁਤ ਇਤਹਾਸਕ ਤੱਤ ਸਮਾਈ ਬੈਠੀ ਹੈ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ੇਸ਼ ਹੁਕਮ ਕਰਕੇ ਮਹੰਤ ਜੀ ਵਲੋਂ ਉਹਨਾਂ ਦਾ ਲਿਖਿਆ ਜੀਵਨ ਕਾਲ ਛਪਵਾਕੇ ਪਾਠਕਾਂ ਦੇ ਹੱਥਾਂ ਵਿਚ ਲਿਆਂਦਾ ਹੈ ਅਤੇ ਹੁਕਮ ਕੀਤਾ ਹੈ ਮਹੰਤ ਜੀ ਇਤਨੀ ਲਗਨ, ਮੇਹਨਤ, ਸ਼ਰਧਾ ਨਾਲ ਲਿਖਿਆਂ ਹੈ ਇਨ੍ਹਾਂ ਦਾ ਕੋਈ ਵੀ ਲਿਖਿਆ ਖਰੜਾ ਅਣਛਪਿਆ ਨਾ ਰਹਿ ਜਾਵੇ ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਹਰ ਵੇਲੇ ਸਿਮਰਨ ਕਰਨ ਵਾਲਾ ਇਕ ਮਹਾਨ ਲੇਖਕ, ਖੋਜੀ, ਅਤੇ ਸਿਦਕੀ ਅਤੇ ਪ੍ਰੀਤਵਾਨ ਸਿਖ 30-6-98 ਨੂੰ ਸੰਨ 1913 ਈ: ਵਿਚ ਪਿੰਡ ਉਗ੍ਰ ਚੱਕ ਜ਼ਿਲ੍ਹਾ ਸਿਆਲਕੋਟ (ਪਿਤਾ ਸੰਤ ਬੇਲਾ ਸਿੰਘ ਮਾਤਾ ਮਾਲਾਂ ਦੇ ਉਦਰ ਤੋਂ) ਜਿਸਦਾ ਨਾਮ ਬਾਦ ਵਿਚ ਗੁਰੂ ਚੱਕ ਹੋਇਆ ਵਿਚ ਜਨਮ ਲੈ ਕੇ ਸਾਥੋਂ ਸਰੀਰਕ ਪੱਖੋਂ ਸਦਾ ਲਈ ਓਹਲੇ ਹੋ ਗਿਆ ਹੈ । ਸਤਿਗੁਰੂ ਜਗਜੀਤ ਸਿੰਘ ਜੀ ਆਪ ਕਿਰਪਾ ਕਰਕੇ 10-7-98 ਨੂੰ ਉਹਨਾਂ ਦੇ ਪਿੰਡ ਰੌਲੀਏ ਦਰਸ਼ਨ ਦੇ ਕੇ ਉਹਨਾਂ ਦੇ ਪਰਿਵਾਰ, ਸਬੰਧੀਆਂ ਨੂੰ ਨਿਵਾਜਣਗੇ ।

*ਤਰਸੇਮ ਸਿੰਘ ਨਾਮਧਾਰੀ*
*3-7-98*

ੴ
*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ*

# ਆਪਣੇ ਜੀਵਨ ਕਾਲ ਦਾ ਹਾਲ ਲਿਖਣ ਦਾ ਕਾਰਨ

ਸੰਮਤ 2047 ਮਾਘ ਦੇ ਮਹੀਨੇ ਅਹੀਆਪੁਰ ਆਪਣੇ ਮਕਾਨ ਵਿਚ ਬੈਠਿਆ ਬ੍ਰਖੁਰਦਾਰ ਸ੍ਰੀ ਸਤਿਨਾਮ ਸਿੰਘ (ਅਤਿਵਾਦੀਆਂ ਦੀ ਗੋਲੀ ਨਾਲ ਸ਼ਹੀਦ ਹੋਏ ਸੁਰਗਵਾਸੀ ਮੇਰੇ ਵੱਡੇ ਲੜਕੇ ਸ੍ਰੀ ਜੋਗਿੰਦਰ ਸਿੰਘ ਦੇ ਵੱਡੇ ਸਪੁੱਤਰ) ਮੇਰੇ ਪੋਤ੍ਰੇ ਨੇ ਮੈਨੂੰ ਬੜੇ ਸਤਿਕਾਰ ਨਾਲ ਆਖਿਆ, ਬਾਪੂ ਜੀ ! ਤੁਸੀਂ ਹੁਣ ਤੱਕ ਅਖਬਾਰਾਂ ਤੇ ਪੁਸਤਕਾਂ ਵਿਚ ਬਹੁਤ ਕੁਝ ਲਿਖਯਾਂ ਹੈ, ਤੇ ਲਿਖਦੇ ਰਹਿੰਦੇ ਹੋ, ਇਕ ਕਿਤਾਬ ਆਪਣੇ ਜੀਵਨ ਕਾਲ ਦੀ ਸਾਡੇ ਵਾਸਤੇ ਭੀ ਲਿਖ ਦੇਵੋ ਤਾਂ ਕਿ ਸਾਡੇ ਬਚਿਆਂ ਨੂੰ ਵੀ ਪਤਾ ਲਗਦਾ ਰਹੇ, ਕਿ ਸਾਡਾ ਬਜ਼ੁਰਗ ਨਾਮਧਾਰੀ ਪੰਥ ਤੇ ਪਰਵਾਰ ਵਿਚ ਕਿਤਨਾ ਪ੍ਰਸਿੱਧ ਹੋ ਗੁਜ਼ਰਿਆ ਹੈ । ਮੈਂ ਉਸਨੂੰ ਬੜੇ ਪਿਆਰ ਨਾਲ ਆਖਿਆ ਕਾਕਾ, ਮੈਂ ਹੁਣ ਲਿਖ ਲਿਖ ਕੇ ਥੱਕ ਗਿਆ ਹਾਂ, ਹੁਣ ਕੁਝ ਲਿਖਣ ਨੂੰ ਦਿਲ ਨਹੀਂ ਕਰਦਾ।

ਸਤਿਨਾਮ ਸਿੰਘ ਫਿਰ ਕਹਿਣ ਲੱਗੇ ਕਿ ਸਾਨੂੰ ਤਾਂ ਪਤਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਦੇ ਘਰ ਅਤੇ ਨਾਮਧਾਰੀ ਸੰਗਤ ਵਿਚ ਤੁਹਾਡੀ ਕਿਤਨੀ ਕਦਰ ਹੈ, ਪਰ ਅੱਗੋਂ ਬਚਿਆਂ ਨੂੰ ਕਿਵੇਂ ਤੁਹਾਡਾ ਪਤਾ ਲਗਿਆ ਕਰੇਗਾ। ਇਸ ਵਾਸਤੇ ਤੁਸੀਂ ਜ਼ਰੂਰ ਕੁਝ ਲਿਖੋ । ਮੈਂ ਆਖਿਆ, ਕਾਕਾ ਹੁਣ ਬੀਤੀਆਂ ਸਾਰੀਆਂ ਗੱਲਾਂ ਤਾਂ ਮੈਨੂੰ ਯਾਦ ਨਹੀਂ ਰਹੀਆਂ ਪਰ ਜਿਹੜੀਆਂ ਗੱਲਾਂ ਕੁਝ ਤੁਹਾਡੇ ਦਾਦਾ ਜੀ ਤੇ ਮੇਰੇ ਪਿਤਾ (ਮਹੰਤ ਬੇਲਾ ਸਿੰਘ ਜੀ) ਦਸਦੇ ਰਹੇ ਜਾਂ ਜਿਹੜੀਆਂ ਗੱਲਾਂ ਮੇਰੇ ਹਡਬੀਤੀਆਂ ਮੈਨੂੰ ਯਾਦ ਹਨ, ਤੇਰੇ ਕਹਿਣ ਤੇ ਜਤਨ ਕਰਾਂਗਾ ਕਿ ਤੁਹਾਡੀ ਤੇ ਹੋਣ ਵਾਲੇ ਬਚਿਆਂ ਦੇ ਪ੍ਰਵਾਰਾਂ ਵਾਸਤੇ ਕੁਝ ਲਿਖ ਜਾਵਾਂ ।

ਇਸ ਤਰ੍ਹਾਂ ਸ੍ਰੀ ਸਤਿਨਾਮ ਸਿੰਘ ਦੇ ਆਖਣ ਤੇ ਆਪਣੀ ਯਾਦ ਦੇ ਝਰੋਖੇ ਵਿਚੋਂ ਸੰਖਿਪਤ ਰੂਪ ਵਿਚ ਇਸ ਪੁਸਤਕ ਦੁਆਰਾ ਕੁਝ ਤੱਥ ਅੰਕਿਤ ਕੀਤੇ ਹਨ । ਹੋ ਸਕਦਾ ਹੈ ਕਿ ਇਸ ਯਾਦਾਸ਼ਤ ਸੰਗ੍ਰਹਿ ਵਿਚ ਜੀਵਨ ਭਰ ਦੀਆਂ ਬਹੁਤ ਸਾਰੀਆਂ ਬੀਤੀਆਂ ਘਟਨਾਵਾਂ ਲਿਖੀਆਂ ਹੀ ਨ ਗਈਆਂ ਹੋਣ ।

ਇਥੇ ਮੈਂ ਇਕ ਅਹਿਮ ਗੱਲ ਲਿਖਣ ਤੋਂ ਨਹੀਂ ਰਹਿ ਸਕਦਾ "ਮੈਨੂੰ

ਬਚਪਨ ਤੋਂ ਸਤਿਗੁਰੂ ਰਾਮ ਸਿੰਘ ਦਾ ਵੈਰਾਗ ਲੱਗ ਗਿਆ ਸੀ, ਅਨੇਕਾਂ ਕੋਸ਼ਿਸ਼ਾਂ ਨਾਲ ਵੀ ਉਹਨਾਂ ਦੇ ਦਰਸ਼ਨ ਨਸੀਬ ਨਾ ਹੋਏ । ਫਿਰ ਵੈਰਾਗੀ ਅਤੇ ਬਲਵਾਨ ਸਤਿਗੁਰੂ ਪ੍ਰਤਾਪ ਸਿੰਘ ਦੇ ਹਵਾਲੇ ਆਪਣੇ ਆਪ ਨੂੰ ਕਰ ਦਿੱਤਾ ਪਰ ਉਹ ਵੀ ਵਿਛੋੜਾ ਦੇ ਗਏ । ਜੇਕਰ ਮੇਰਾ ਪ੍ਰੀਤਮ ਸਰਬ ਪ੍ਰਤਿਪਾਲਕ, ਅਕਾਲ ਪੁਰਖ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਨ ਸੰਭਾਲਦੇ ਤਾਂ ਜੋ ਤੁਸੀਂ ਮੇਰਾ ਨਾਮਧਾਰੀ ਪੰਥ ਵਿਚ ਵਿਸ਼ੇਸ਼ ਥਾਂ ਵੇਖਿਆ ਹੈ ਉਹ ਇਹ ਨਾ ਹੁੰਦਾ ।

ਮੈਂ ਸਾਰੀ ਉਮਰ ਪੰਥ ਦੀ ਸੇਵਾ ਕੀਤੀ ਹੈ, ਜੁਆਨੀ ਵੇਲੇ (ਭਾਵ ਕੰਮ ਕਰਨ) ਵੇਲੇ ਤਾਂ ਸਾਰੇ ਲਾਗੂ ਹੁੰਦੇ ਹੀ ਹਨ ਪਰ ਸਤਿਗੁਰੂ ਜਗਜੀਤ ਸਿੰਘ ਜੀ ਮੇਰੀ ਸੰਭਾਲਣਾ ਉਸ ਸਮੇਂ ਵੀ ਕੀਤੀ ਹੈ ਜਦੋਂ ਕਿ ਘਰ ਦੇ ਧੀਆਂ ਪੁੱਤਰ ਵੀ ਛੱਡ ਜਾਂਦੇ ਹਨ, ਕੋਈ ਲਾਗੂ ਨਹੀਂ ਹੁੰਦਾ । ਨਾਮਧਾਰੀ ਪੰਥ ਵਿਚ ਹੋਰ ਵੀ ਅਜਿਹੇ ਹਨ ਜੋ ਆਪਣੇ ਆਪ ਨੂੰ ਨਾਮਧਾਰੀ ਪੰਥ ਦੇ ਥੰਮ ਸਮਝੀ ਬੈਠੇ ਹਨ ਤੇ ਆਪਣੇ ਆਪ ਸ੍ਰੇਸ਼ਟ ਤੇ ਖਾਸ ਜੁਮੇਵਾਰ ਸਮਝ ਰਹੇ ਹਨ ਪਰ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਿਨਾਂ ਕਿਸੇ ਨੇ ਮੇਰੀ ਸਾਰ ਨਹੀਂ ਲਈ।

ਮੈਨੂੰ ਇਹ ਖੁਸ਼ੀ ਹੈ ਕਿ ਐਸ ਵੇਲੇ ਮੇਰੇ ਪੁੱਤਰ ਅਤੇ ਪੋਤਰੇ ਭਾਵ ਸਾਰਾ ਪਰਿਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਕਿਰਪਾ ਨਾਲ ਸਤਿਗੁਰੂ ਦਾ ਭੈ ਰੱਖਣ ਵਾਲੇ ਹਨ ਮੇਰੀ ਬਹੁਤ ਸੇਵਾ ਅਤੇ ਸਤਿਕਾਰ ਕਰਦੇ ਹਨ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿੰਨ ਸੇਵਕ ਹਨ ਜੋ ਮੇਰੀ ਹਾਰਦਿਕ ਇੱਛਾ ਰਹੀ ਹੈ ਅਤੇ ਹੈ ।

ਅਖੀਰ ਵਿੱਚ ਮੈਂ ਇਹ ਹੀ ਬੇਨਤੀ ਕਰਦਾ ਹਾਂ ਕਿ ਮੇਰੇ ਜੀਵਨ ਕਾਲ ਦੇ ਉਸ ਭਿਆਨਕ ਸਮੇਂ ਵਿਚ ਜੋ ਅਹਿਸਾਨ, ਜੋ ਕਿਰਪਾ, ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਅਤੇ ਮੇਰੇ ਪਰਿਵਾਰ ਤੇ ਕੀਤੀ ਹੈ ਮੈਂ ਉਸਦਾ ਰਿਣੀ ਹਾਂ ਅਤੇ ਉਹ ਸ਼ਬਦ ਅਜੇ ਹੋਂਦ ਵਿਚ ਨਹੀਂ ਆਏ ਜਿਨ੍ਹਾਂ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦਾ ਬ-ਅਦਬ ਧੰਨਵਾਦ ਕੀਤਾ ਜਾ ਸਕੇ ।

*ਆਤਮਾ ਸਿੰਘ ਸਨਖਤ੍ਰਵੀ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# "ਸੇਵਕ ਕੀ ਓੜਕਿ ਨਿਬਹੀ ਪ੍ਰੀਤਿ"

ਭਾਰਤੀਂ ਧਰਮ ਦਰਸ਼ਨ ਅਤੇ ਗੁਰਮਤ ਵਿਚਾਰਧਾਰਾ ਵਿਚ ਗੁਰੂ ਅਤੇ ਸਿਖ ਦਾ ਰਿਸ਼ਤਾ ਬੜਾ ਅਮੋਲਕ ਅਤੇ ਸੰਵੇਦਨਸ਼ੀਲ ਦਰਸਾਇਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤੀ ਦਰਸ਼ਨ ਦੇਂ ਇਸ ਆਧਾਰ ਭੂਤ ਆਦਰਸ਼ਕ ਸਿਧਾਂਤ ਦੀ ਵਿਆਖਿਆਂ ਅਤੇ ਵਿਵੇਚਨ ਆਪਣੇ ਵਿਸ਼ੇਸ਼ ਢੰਗ ਨਾਲ ਕਰਕੇ ਇਸਦੀ ਮਾਨ-ਮਹਤਤਾ ਨੂੰ ਹੋਰ ਚਾਰ ਚੰਨ ਲਾਏ ਹਨ । ਸੇਵਕਾਂ ਨੂੰ ਸਿਖ ਮਾਨਕਰਨ ਕਰਕੇ ਆਪਣੇ ਧਰਮ ਨੂੰ ਵੀ ਸਿਖ ਧਰਮ ਦੀ ਸੰਗਿਆ ਦਿਤੀ। ਉਨਾਂ ਇਸਨੂੰ ਸਿਧਾਂਤ ਹੀ ਨਹੀਂ ਰਹਿਣ ਦਿਤਾ ਸਗੋਂ ਇਸਨੂੰ ਆਮ ਜੀਵਨ ਵਰਤੋਂ ਕਰਕੇ ਸਦੀਵੀ, ਅਬਚਲ ਅੱਟਲ ਬਣਾਨ ਦਾ ਮਹਾਨ ਉਪਰਾਲਾ ਕੀਤਾ। ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ ਧਰ । ਅਵਤਾਰ' ਵਾਲਾ ਮਹਾਂਵਾਕ ਇਸ ਸਿਧਾਂਤ ਦੀ ਸਹੀ ਵਿਆਖਿਆ ਹੈ ਤੇ ਪੁਸ਼ਟੀ ਹੈ । ਇਹ ਮਹਾਨ ਗੁਰੂ ਸੇਵਕ ਯੁਗਾ ਦੀ ਪਰੰਪਰਾਂ ਨਕੂਲ-ਪ੍ਰੀਕਿਰਿਆ ਅਰੋਕ ਤੇ ਇਕ ਟਕ ਜਾਰੀ ਹੈ ।

ਇਸੇ ਸੰਦਰਭ ਵਿੱਚ ਅਸੀਂ ਇਸ ਛੋਟੇ ਜਿਹੇ ਸੰਖੇਪ ਜਹੇ ਲੇਖ ਵਿਚ. ਇਕ ਸੱਚੇ ਸਿਖ-ਸੇਵਕ ਜਿਹੜਾ ਸਾਨੂੰ ਸਦੀਵੀ ਵਿਛੋੜਾ ਦੇ ਗਿਆ ਹੈ, ਦੇ ਜੀਵਨ ਵਿਚ ਆਪਣੇ ਸਤਿਗੁਰੂ ਪ੍ਰਤੀ ਕੀਤੇ ਸਾਰਧਕ ਅਤੇ ਸਾਰਥਕ ਕਾਰਜਾਂ ਦਾ ਵਿਵੇਚਨ ਕੀਤਾ ਜਾਵੇਗਾ । 'ਸਨਖਤਰਵੀ' ਹੁਣ ਸਾਡੇ ਲਈ ਯਾਦ ਬਣ ਗਿਆ ਹੈ । ਉਹਨਾਂ ਦੇ ਸਾਰੇ ਜੀਵਨ ਤੇ ਝਾਤ ਪਾਇਆ ਇਹ ਇਕਦਮ ਸਾਫ. ਤੇ ਸਪਸ਼ਟ ਹੋ ਜਾਂਦਾ ਹੈ ਕਿ ਦੁਨਿਆਵੀਂ ਤੌਰ ਅਤੀ ਪਛੜੇ ਹੋਣ ਦੇ ਬਾਵਜੂਦ, ਉਨਾਂ ਆਪਣੇ ਪਹਿਲਕਿਆਂ ਨਾਲੋਂ ਥੋੜਾ ਅਗਾਂਹ ਪੈਰ ਵਧਾਇਆ ਘਰੇਲੂ ਦਾਇਰੇ ਵਿਚੋਂ ਸਮਾਜ ਦੇ ਵਿਸ਼ਾਲਤਰ ਦਾਇਰੇ ਵਿਚ ਪ੍ਰਵੇਸ਼ ਕੀਤਾ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਪਿਆਰੀ ਮੁਸਕਣੀ ਅਤੇ ਉਤਕ੍ਰਿਸ਼ਟ ਤਕਣੀ ਦੀ ਖਿੱਚ ਨੇ ਹਮੇਸ਼ਾਂ-ਹਮੇਸ਼ਾਂ ਲਈ ਆਪਣਾ ਬਣਾ ਲਿਆ । ਇਕ ਕਵੀ ਦੀ ਅਨੁਭਵ ਭਰਪੂਰ ਬੁੱਦੀ ਦੇ ਮਾਲਕ ਹੋਣ ਕਰਕੇ ਸਾਰੀ ਜ਼ਿੰਦਗੀ ਵਿਚ ਆਪਣੇ ਸਤਿਗੁਰੂ ਉਸਦੇ ਸਿੱਖਾਂ ਸਿਖ ਧਰਮ ਨਾਲ ਸਬੰਧਤ ਘਟਨਾਵਾਂ ਨੂੰ ਆਪਣੀਆਂ ਕਵਿਤਾਵਾਂ ਦਾ ਵਿਸ਼ਾ ਬਣਾਇਆ । ਵਾਰਤਕ ਲਿਖਾਰੀ

ਵਲੋਂ ਉਹਨਾਂ ਸਿੱਖ ਧਰਮ ਨਾਲ ਸਬੰਧਤ ਸਭ ਤਰਾਂ ਦੇ ਵਿਸ਼ਿਆਂ ਨੂੰ ਆਪਣੀ ਕਲਮ ਨਾਲ ਉਲੀਕਿਆ ਹੈ ਵਿਸ਼ੇਸ਼ ਕਰ ਇਤਿਹਾਸ ਸਬੰਧੀ ਪਏ ਭਰਮ ਭੁਲੇਖਿਆਂ ਨੂੰ ਦੂਰ ਕਰਨ ਦਾ ਤਕੜਾ ਓਪਰਾਲਾ ਕੀਤਾ । ਉਨਾਂ ਦੀਆਂ ਸੈਂਕੜੇ ਕਵਿਤਾਵਾਂ ਅਤੇ ਲੇਖ 'ਸਤਿਜੁਗ' ਅਖਬਾਰ ਦਾ ਸ਼ਿੰਗਾਰ ਬਣਦੇ ਰਹੇ ਹਨ ਸਾਇਦ ਹੀ ਕੋਈ ਐਸਾ ਵਿਸ਼ੇਸ਼ ਅੰਕ ਹੋਵੇ ਜਿਸ ਵਿਚ ਆਪ ਦੀ ਕਵਿਤਾ ਜਾਂ ਲੇਖ ਨਾ ਛਪਿਆ ਹੋਏ।

ਸਨਖਤਰਵੀ ਦਾ ਸਾਰਾ ਜੀਵਨ ਸਿਖ ਧਰਮ ਵਿਸ਼ੇਸ਼ਕਾਰ ਨਾਮਧਾਰੀ ਇਤਿਹਾਸ ਨੂੰ ਉਜਾਗਰ ਕਰਨ ਨੂੰ ਸਮਰਪਤ ਸੀ । ਇਸ ਕਾਰਜ ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਰਹਿਨੁਮਾਈ ਤੇ ਵਰਤਮਾਨ ਸਤਿਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨੇਹ ਤੇ ਦੁਲਾਰ ਦੀ ਭੂਮਿਕਾ ਅਤੀ ਉਤਕ੍ਰਿਸ਼ਟ ਰਹੀ ਹੈ । ਸਤਿਜੁਗ ਵਿਚ ਛਪੇ ਸੈਂਕੜੇ ਕਵਿਤਾਵਾਂ ਤੇ ਲੇਖਾਂ ਤੋਂ ਇਲਾਵਾ ਆਪ ਜੀ ਦੇ 'ਸਿੱਖ ਗੁਰੂ ਪਰੰਪਰਾ' ਅਤੇ ਸ੍ਰੀ ਨਾਨਕ ਰਾਜ' ਨਾਂ ਦੀਆਂ ਦੋ ਪੁਸਤਕਾਂ ਅਤੇ ਕੁਝ ਅਣਛਪਿਆ ਮਸਾਲਾ ਵੀ ਮੌਜੂਦ ਹੈ । ਜੋ ਕਿ ਇਸਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟਾ ਕਰ ਦਿਤਾ ਹੈ । ਸਨਖਤਰਵੀ ਦੁਆਰਾ ਆਰੰਭੇ ਇਸ ਕਾਰਜ ਨੂੰ ਉਨਾਂ ਦੁਆਰਾ ਕੀਤੇ ਕਾਰਜ ਨੂੰ ਹੋਰ ਅਗੇ ਵਧਾਣ ਦੀ ਤਕੜੀ ਜ਼ਰੂਰਤ ਹੈ । ਇਸ ਕਾਰਜ ਲਈ ਉਨਾਂ ਦੁਆਰਾ ਕੀਤੇ ਕਾਰਜ ਨੂੰ ਨੌ-ਜੁਆਨਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਾਇਆ ਜਾ ਸਕਦਾ ਹੈ । ਜਿਸ ਦੁਆਰਾ ਸਿਖ ਇਤਿਹਾਸ ਵਿਚ ਪਏ ਭਰਮ ਭੁਲੇਖਿਆਂ ਨੂੰ ਦੂਰ ਕੀਤਾ ਜਾ ਸਕੇ ।

ਇਸਤੋਂ ਇਲਾਵਾ, ਪਹਿਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸਮੇਂ ਸੌਂਪੇ ਜਾਂਦੇ ਧਾਰਮਕ ਕਾਰਜਾਂ ਅਤੇ ਸਮਾਗਮਾਂ ਸਮੇਂ ਦਿਤੀਆਂ ਜਾਣ ਵਾਲੀਆਂ ਸੇਵਾਵਾਂ ਦਾ ਬਾਖੂਬੀ ਨਿਭਾਣਾ ਉਨ੍ਹਾਂ ਦੀ ਤਕੜੀ ਵਿਸ਼ੇਸਤਾ ਸੀ । ਬੇ-ਲਾਗ ਭਾਵਨਾ ਅਤੇ ਨਿਸੁਆਰਥਪੁਣਾ ਆਪ ਦੀਆ ਸੇਵਾਂਵਾਂ ਦੇ ਵਿਸ਼ੇਸ਼ ਗੁਣ ਸਨ । ਕਈ ਸਾਲ ਅਨੰਦ ਕਾਰਜਾਂ ਦਾ ਪ੍ਰਬੰਧ, ਨਾਮਧਾਰੀ ਜਨਗਣਨਾ ਦਾ ਕੰਮ, ਸਟੇਜ ਸਕੱਤਰ ਦਾ ਕੰਮ ਆਪ ਸਫਲਤਾ ਪੂਰਵਕ ਨਿਭਾਂਦੇ ਰਹੇ। ਨਾਮਧਾਰੀ ਦਰਬਾਰ ਦੇ ਸਕੱਤਰ ਦਾ ਅਹੁਦਾ ਆਪ ਜੀ ਪਾਸ ਕਈ ਸਾਲ ਰਿਹਾ ।

ਸੰਖੇਪ ਵਿਚ ਉਪਰੋਕਤ ਕਾਰਜਾਂ ਤੋਂ ਇਕਦਮ ਸਪਸ਼ਟ ਹੋ ਜਾਂਦਾ

ਹੈ ਕਿ ਸਨਖਤਰਵੀ ਦੀ ਸੇਵਾ ਤੇ ਸ੍ਰੀ ਸਤਿਗੁਰੂ ਜੀ ਦਾ ਹੁਕਮ ਨਾਲੋ ਨਾਲ ਚਲਦੇ ਰਹੇ ਤੇ ਨਾਲ ਸਤਿਜੁਗ ਅਖਬਾਰ ਦੇ ਐਡੀਟਰ ਰਹੇ ਜੋ ਆਪਣੇ ਆਪ ਵਿਚ ਮਿਸ਼ਾਲ ਹੈ। ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖਸਸ਼ ਆਪ ਤੇ ਰਹੀ ਇਸੇ ਕਰਕੇ ਸਮਸਿਆਵਾਂ ਆਉਣ ਵੇਲੇ ਵੀ ਆਪ ਕਦੇ ਘਬਰਾਏ ਨਹੀਂ ਸਨ।

ਉਪਰੋਕਤ ਵਰਨਣ ਤੋਂ ਇਕ ਗਲ ਸਾਫ ਹੈ ਕਿ ਉਨਾਂ ਦੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਅਥਾਹ ਸਰਧਾ ਅਤੇ ਵਿਸ਼ਵਾਸ ਸੀ। ਸਤਿਗੁਰੂ ਜੀ ਦੇ ਵਿਅਕਤਿਤੱਵ ਦੇ ਸੰਬਧੀ ਇਕ ਵੀ ਨਿਰਾਦਰ ਦਾ ਸਬਦ ਉਹ ਸੁਣਨ ਨੂੰ ਤਿਆਰ ਨਹੀਂ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਪ੍ਰਤੀ ਮਹੰਤ ਆਤਮਾ ਸਿੰਘ ਜੀ ਸਨਖਤ੍ਰਵੀ ਜੀ ਦੀ ਪਹੁੰਚ ਤੇ ਤੜਪ ਹਿਰਦੇ ਬੇਧਿਕ ਸੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਹੁੰਚ ਵੀ ਇਨ੍ਹਾਂ ਪ੍ਰਤੀ ਬਹੁਤ ਹੀ ਸਾਰਥਿਕ ਸੀ ਜਦੋਂ ਯਾਦ ਕੀਤਾ ਜਾ ਜਦੋਂ ਕੋਈ ਤਕਲੀਫ ਮਹੰਤ ਜੀ ਆਈ ਆਪ ਆਪਣੇ ਇਤਨੇ ਰੁਝੇਵਿਆਂ ਵਿਚੋਂ ਵਕਤ ਕੱਢ ਕੇ ਆ ਦਰਸ਼ਨ ਦਿੰਦੇ ਜਾਂ ਤਾਂ ਆਪਣੇ ਸੇਵਕ ਭੇਜ ਕੇ ਤੁਰਤ ਸਾਰ ਲੈਂਦੇ। ਧੰਨ ਹਨ ਸਤਿਗੁਰੂ ਜਗਜੀਤ ਸਿੰਘ ਜੀ।

ਇਸ ਪੁਸਤਕ ਦੇ ਛਪਣ ਵਿਚ ਸਾਰੀ ਕਿਰਪਾ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ ਅਗਰ ਇਹ ਇਤਨੀ ਨਿਵਾਜਸ ਨਾ ਕਰਦੇ ਤਾਂ ਮਹੰਤ ਜੀ ਦੇ ਜਿਉਂਦਿਆਂ 'ਸ੍ਰੀ ਨਾਨਕ ਰਾਜ' ਪੁਸਤਕ ਨਹੀਂ ਸੀ ਛਪਣੀ ਜੋ ਮਹੰਤ ਜੀ ਬਹੁਤ ਜ਼ਰੂਰੀ ਸਮਝਦੇ ਸਨ ਇਸਦੇ ਛਪਣ ਨਾਲ ਦੋ ਗੁਰੂਆਂ ਦੇ ਹੁਕਮ ਦੀ ਪਾਲਣਾ ਹੋਈ ਹੈ ਅਤੇ ਮਹੰਤ ਜੀ ਆਪਣੇ ਅੱਖੀਂ ਅਤੇ ਰਾਂਹੀ ਇਹ ਪੁਸਤਕ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਵਿਮੋਚਨ ਕਰਵਾ ਕੇ ਸੁਰਖਰੂ ਹੋਏ ਹਨ ਅਤੇ ਨਿਰਭਾਰ ਹੋ ਕੇ ਇਸ ਮਾਤ ਲੋਕ ਤੋਂ ਗਏ ਹਨ ਨਹੀਂ ਤਾਂ ਉਨ੍ਹਾਂ ਦੀ ਆਤਮਾ ਤੜਫਦੀ ਰਹਿਣੀ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਤੋਂ ਉਪਰੰਤ ਸੰਤ ਤਰਸੇਮ ਸਿੰਘ ਨਿਜੀ ਸਕੱਤਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਬਹੁਤ ਮਿਹਨਤ, ਖੇਚਲ ਅਤੇ ਪਿਆਰ ਦਾ ਇਜ਼ਹਾਰ ਕੀਤਾ ਹੈ ਜਿਸ ਲਈ ਸਾਰਾ ਮਹੰਤ ਪ੍ਰਵਾਰ ਇਹਨਾਂ ਦਾ ਧੰਨਵਾਦੀ ਹੈ।

ਬਾਕੀ ਰਹੀ ਗਲ ਸਮਾਜਕ ਜੀਵਨ ਵਿਚ ਆਪਦੇ ਵਰਤਾਰੇ ਦੀ, ਭਾਵੇਂ

ਆਪ ਨੂੰ ਪੰਥਕ ਸੇਵਾਵਾਂ ਵਿਚੋਂ ਬਹੁਤ ਘਟ ਖਾਲੀ ਸਮਾਂ ਮਿਲਦਾ ਸੀ ਤਾਂ ਵੀ ਜਿਸ ਤਰ੍ਹਾਂ ਵੀ ਆਪ ਵਿਚਰਦੇ ਰਹੇ ਸਾਰਾ ਆਲਾ ਦੁਆਲਾ ਨਿਰਸੰਕੋਚ ਨਿਰਵਿਵਾਦ ਆਪ ਦਾ ਸਤਕਾਰ ਕਰਦਾ ਰਿਹਾ ਹੈ । ਕਟੁਤਾ ਤੇ ਕੜਵਾਹਟ ਆਪ ਵਿਚ ਬਹੁਤ ਘਟ ਵੇਖੀ ਗਈ ਹੈ । ਵਰਤਾਰੇ ਵਿਚ ਨਿਰਛਲਤਾ, ਸੁਹਿਰਦਤਾ ਤੇ ਸਨੇਹ ਕੁਟ ਕੁਟ ਭਰਿਆ ਹੋਇਆ ਸੀ । ਦਲੀਲ ਦਾ ਲੜ ਉਨਾਂ ਕਦੀ ਛਡਿਆਂ ਨਹੀ ਸੀ । ਇਸੇ ਕਰਕੇ ਕਈ ਕਿਸਮ ਦੀਆਂ ਸੌ ਵਿਰੋਧਤਾਵਾਂ ਦੇ ਹੁੰਦਿਆ ਹਇਆ ਵੀ ਸਭ ਨਾਲ ਆਪ ਦੇ ਸੰਬਧ ਸੁਖਾਵੇ ਬਣੇ ਰਹੇ ਹਨ ।

ਛੋਟੇ ਕਦ ਦੇ ਸਨਖਤਰਵੀ ਵਿਚ ਇਹ ਵੱਡੇ ਵੱਡੇ ਗੁਣ ਸਤਿਗੁਰੂ ਜੀ ਦੀ ਪ੍ਰੇਰਨਾ ਅਤੇ ਉਤਸਾਹ ਸਦਕਾ ਹੀ ਸਾਰੀ ਜਿੰਦਗੀ ਪ੍ਰਜਵਲਤ ਰਹੇ ਹਨ । ਇਸ਼ ਕਰਕੇ ਉਨਾਂ ਦੁਆਰਾ ਕੀਤੇ ਸਾਰੇ ਕਾਰਜ ਅਤੇ ਨਿਭਾਈਆਂ ਸਾਰੀਆ ਸੇਵਾਵਾ ਆਦਰਸ਼ ਬਣ ਗਈਆਂ ਹਨ ਅਤੇ ਸਤਿਗੁਰੂ ਤੇ ਸੇਵਕ ਦੇ ਇਹ ਸਬੰਧ ਗੁਰਬਾਣੀ ਦੇ ਇਸ ਮਹਾਂ ਵਾਕ ਦੇ ਐਨੇ ਅਨੁਕੂਲ ਹਨ ਅਤੇ ਇਸ ਸਦੀਵੀ ਸਚਾਈ ਨੂੰ ਹੀ ਉਜਾਗਰ ਕਰ ਰਹੇ ਹਨ :-

ਧੰਨੁ ਸੇਵਕੁ ਸਫਲੁ ਓਹੁ ਆਇਆ
ਜਿਨਿ ਨਾਨਕ ਖਸਮੁ ਪਛਾਤਾ ।"

ਪਿਛਲਾ ਸਾਰਾ ਪਰਿਵਾਰ ਪੁੱਤਰ-ਪੋਤਰੇ ਅਤੇ ਸਮੂੰਹ ਰਿਸਤੇਦਾਰ ਉਨ੍ਹਾਂ ਵਰਗੇ ਸਨੇਹ ਤੇ ਦੁਲਾਰ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਸ ਰਖਦੇ ਹਨ ।

*ਮਾਸਟਰ ਅਜੀਤ ਸਿੰਘ ਰੌਲੀਆ*
*5.7.98*

੧ਓ

*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ*

## ਗੁਰੂ ਮੰਗਲ

ਆਦਿ ਗੁਰ ਏ ਨਮਹ, ਜੁਗਾਦਿ ਗੁਰ ਏ ਨਮਹ ।
ਸਤਿਗੁਰ ਏ ਨਮਹ ਸ੍ਰੀ ਗੁਰਦੇਵ ਏ ਨਮਹ ।

## ਪ੍ਰਾਰਥਨਾ ਮੰਗਲ

ਮੇਰ ਕਰੋ ਤ੍ਰਿਣਤੇ ਮੋਹਿ ਜਾਹਿ
ਗ਼ਰੀਬ ਨਿਵਾਜ ਨ ਦੂਸਰ ਤੋ ਸੋ ।
ਭੂਲ ਛਿਮੋ ਹਮਰੀ ਪ੍ਰਭ ਆਪਨ
ਨ ਭੂਲਨ ਹਾਰ ਕਹੂੰ ਕੋਊ ਮੋ ਸੋ ।
ਸੇਵ ਕਰੀ ਤੁਮਰੀ ਤਿਨ ਕੇ ਸਭ ਹੀ
ਗ੍ਰਿਹਿ ਦੇਖੀਯਤ ਦ੍ਰਬ ਭਰੋਸੋ ।
ਯਾ ਕਲ ਮੈਂ ਸਭ ਕਾਲ ਕ੍ਰਿਪਾਨ ਕੇ
ਭਾਰੀ ਭੁਜਾਨ ਕੋ ਭਾਰੀ ਭਰੋਸੋ ।
ਬਚਿਤ੍ਰ ਨਾਟਕ ਪਾ.10

## ਕਵੀ-ਬੰਦਨਾ

ਬੰਦਓਂ ਭਗੌਤੀ ਪ੍ਰਥਮ ਸ੍ਰੀ ਗੁਰੂ ਨਾਨਕ ਪੂਰੇ
ਗੁਰੂ ਅੰਗਦ ਅਮਰਔ ਰਾਮ ਦਾਸ
ਸ੍ਰੀ ਅਰਜਨ ਰੂਰੇ

ਹਰਿ ਗੋਬਿੰਦ ਹਰਿ ਰਾਏ ਸ੍ਰੀ ਹਰਿ ਕ੍ਰਿਸ਼ਨ ਪਿਆਰੇ
ਤੇਗ ਬਹਾਦਰ ਨੌਮ ਦਸਮ ਗੋਬਿੰਦ ਮ੍ਰਿਗਰਾਰੇ
ਗੁਰੂ ਬਾਲਿਕ ਗੁਰੂ ਰਾਮ ਹਰੀ ਪ੍ਰਤਾਪ ਅਖੰਡਤ
ਸਹਿਤ ਗੁਰੂ ਜਗਜੀਤ 'ਆਤਮਾ' ਸਭਕੋ ਬੰਦਤਿ ।

## ਕੁੰਡਲੀਆਂ ਛੰਦ

ਬੰਦਨ ਕਰੋ ਅਕਾਲ ਕੋ ਜੋ ਗੁਰੂ ਨਾਨਕ ਰੂਪ,
ਅੰਗਦ, ਅਮਰ, ਔ ਰਾਮਦਾਸ ਗੁਰੂ ਅਰਜਨ ਅਨੂਪ,
ਗੁਰੂ ਅਰਜਨ ਅਨੂਪ ਹਰਿ ਗੋਬਿੰਦ ਹਰਿ ਰਾਇਆ,
ਹਰੀ ਕ੍ਰਿਸ਼ਨ, ਗੁਰੂ ਨੌਮ, ਸ੍ਰੀ ਦਸਮੇਸੁਰ ਆਇਆ,
ਗੁਰੂ ਬਾਲਿਕ ਹਰੀ ਰਾਮ ਹਰੀ ਹਰਿਜਸ ਕੋ ਨੰਦਨ,
ਗੁਰ ਪ੍ਰਤਾਪ, ਜਗਜੀਤ ਗੁਰੂ ਕੋ ਕਰਹੋਂ, ਬੰਦਨ ।

*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ*

## ਬ੍ਰਹਮ ਅੰਸ਼ ਤੋਂ ਵਰਤਮਾਨ (ਕੁਮਾਰ) ਵੰਸ

ਵੈਦਿਕ ਮਰਯਾਦਾ ਅਨੁਸਾਰ ਸਾਰੀ ਸ੍ਰਿਸ਼ਟੀ ਦੀ ਰਚਨਾ ਸ੍ਰੀ ਬ੍ਰਹਮਾ ਤੇ ਹੋਈ ਮੰਨੀ ਜਾਂਦੀ ਹੈ, ਜਦ ਕਿ ਸ੍ਰੀ ਬ੍ਰਹਮਾ ਨੂੰ ਅਕਾਲ ਪੁਰਖ ਨੇ ਕੰਵਲ ਦੀ ਨਾਭੀ ਵਿਚੋਂ ਪੈਦਾ ਕੀਤਾ ਸੀ । ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਸੰਸਾਰ ਦੀ ਸਿਜਰਨਾ ਨੂੰ ਸਮੂਹਿਕ ਰੂਪ ਵਿਚ ਇੰਜ ਵਰਣਨ ਕੀਤਾ ਹੋਇਆ ਹੈ, ਜਿਹਾ ਕਿ :

"ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲ ਹੋਇ ।
ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ ।।"
(ਸਿਰੀ ਰਾਗ ਮਹਲਾ ੧)

ਇਸ ਵਿਚੋਂ ਜਲ ਤੋਂ ਬ੍ਰਹਮਾ ਤੇ ਉਸ ਤੋ ਸਾਰੀ ਸ੍ਰਿਸ਼ਟੀ ਦੀ ਉਤਪਤੀ ਦਾ ਸੰਕੇਤ ਮਿਲਦਾ ਹੈ । ਜਿਥੇ ਆਦਿਕਾਲ ਵਿਚ ਦੈਂਤਾਂ ਤੇ ਦੇਵਤਿਆਂ ਦੇ ਨਾਮ ਨਾਲ ਹੀ ਸਭਨੂੰ ਸੰਬੋਧਨ ਕੀਤਾ ਜਾਂਦਾ ਸੀ ਉਥੇ ਸਮਾਂ ਪਾ ਕੇ ਸੰਸਾਰ ਦੀ ਪ੍ਰਕਿਰਤੀ ਨੂੰ ਨੇਮ ਬਧ ਕਰਨ ਦਾ ਮੁਢ ਸ੍ਰੀ ਮਨੂਜੀ ਨੇ ਮਨੂ ਸਿਮ੍ਰਤੀ ਅਨੁਸਾਰ ਬੱਧਾ । ਜੋ ਪਹਿਲਾਂ ਚਾਰ ਵਰਨਾਂ (ਬ੍ਰਾਹਮਣ, ਖਤਰੀ, ਸੂਦ ਤੇ ਵੈਸ) ਵਿਚ ਸਾਰੇ ਮਨੁੱਖਾਂ ਨੂੰ ਵੰਡਿਆ । ਇਸ ਤੋਂ ਅੱਗੇ ਕਿਰਤ ਕਰਮ ਦੇ ਆਧਾਰ ਤੇ ਵੱਖ-ਵੱਖ ਨਾਵਾਂ ਨਾਲ ਮਨੁੱਖਾਂ ਦੀਆਂ ਬ੍ਰਾਦਰੀਆਂ ਦਾ ਵਿਧਾਨ ਬਣਾਇਆ ਔਰ ਏਸੇ ਢੰਗ ਅਨੁਸਾਰ ਭਾਰਤ ਵਿਚ ਗੋਤਾਂ ਬ੍ਰਾਦਰੀਆਂ ਦਾ ਵਿਕਾਸ ਹੋਇਆ ਜੋ ਉਸ ਵਕਤ ਤੋਂ ਬਦਸਤੂਰ ਚਲਿਆ ਆ ਰਿਹਾ ਹੈ । ਜਦ ਕਿ ਸਮੇਂ-ਸਮੇਂ ਹੋਏ ਅਨਗਿਣਤ ਰਾਜਸੀ ਤੇ ਸੁਧਾਰਿਕ ਆਗੂਆਂ ਵਲੋਂ ਮਨੁੱਖੀ ਏਕਤਾ ਨੂੰ ਪ੍ਰਚਲਤ ਕਰਨ ਵਾਸਤੇ ਹਦੋਂ ਵੱਧ ਜਤਨ ਕੀਤੇ ਗਏ ਤੇ ਕੀਤੇ ਜਾ ਰਹੇ ਹਨ, ਪਰ ਮਨੂ ਸਿਮ੍ਰਤੀ ਦੇ ਵਿਧਾਨ ਦਾ ਅਮਲ ਨਿਰੰਤਰ ਫਿਰ ਵੀ ਚਲਦਾ ਹੀ ਜਾ ਰਿਹਾ ਹੈ । ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੂ ਸਿਮ੍ਰਤੀ ਦੇ ਵਿਧਾਨ ਦਾ ਸੰਕੇਤ ਇਸ ਤਰ੍ਹਾਂ ਦਿਤਾ ਹੈ ਕਿ,

"ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ"

ਅਰ ਏਸੇ ਕਿਰਤ ਕਰਮ ਦੇ ਕਾਰਨ ਸੂਦਰ ਵਰਨ ਦੇ ਲੋਕਾਂ ਨੂੰ ਵੱਖ ਕਿਰਤ

ਵਿਹਾਰ (ਸੁਨਿਆਰੇ, ਲੁਹਾਰ) ਆਦਿਕ ਜਾਤਾਂ ਦੇ ਨਾਮਾਂ ਨਾਲ ਸੰਬੋਧਨ ਕੀਤਾ. ਉਥੇ ਮਿਟੀ ਦੇ ਬਰਤਨ ਬਨਾਉਣ ਵਾਲੇ ਲੋਕਾਂ ਦਾ ਨਾਮ ਕੁੰਭ ਕਾਰ ਨਿਯੁਕਤ ਕੀਤਾ ਗਿਆ ।

ਜਿਥੇ ਮਨੂ ਸਿਮ੍ਰਤੀ ਅਨੁਸਾਰ ਕੁੰਭ ਕਾਰ ਜਾਤੀ ਨੂੰ ਮਿਟੀ ਦੇ ਬਰਤਨ ਬਨਾਉਣ ਕਾਰਨ ਕਿਸੇ ਉਚ ਜਾਤੀ ਨਾਲ ਨ ਜੋੜਿਆ ਗਿਆ ਪਰ ਪਾਵਨ ਗੁਰੂ ਬਾਣੀ ਵਿਚ ਇਸ ਨਾਮ ਦਾ ਵਿਸ਼ੇਸ਼ਣ ਈਸ਼ਵਰ ਦੀ ਕਿਰਤ ਨਾਲ ਅੰਕਿਤ ਕੀਤਾ ਗਿਆ ਜਿਵੇਂ ਕਿ,

"ਮਾਟੀ ਏਕ ਸਗਲ ਸੰਸਾਰਾ
ਬਹੁ ਬਿਧਿ ਭਾਡੈ ਘੜੇ ਕੁੰਭਾਰਾ"

ਭੈਰਉ ਮਹਲਾ : 5

"ਆਪੇ ਭਾਂਡੇ ਸਾਜਿਅਨ ਆਪੇ ਪੂਰਨ ਦੇਇ
ਇਕਨੀ ਦੁਧ ਸਮਾਇਅਨ ਇਕ ਚੁਲੇ ਰਹਿਣ ਚੜੇ"

(ਆਸਾ ਦੀ ਵਾਰ)

"ਮਾਟੀ ਏਕ ਅਨੇਕ ਭਾਂਤ ਕਰਿ ਸਾਜੀ ਸਾਜਨ ਹਾਰੇ"

ਅਥਵਾ

ਕੁੰਭਾਰੈ ਏਕ ਜੋ ਮਾਟੀ ਗੂੰਧੀ ਬਹੁ ਬਿਧਬਾਨੀ ਲਾਈ

(ਸ੍ਰੀ ਕਬੀਰ ਜੀ)

ਸਗੋਂ ਭਗਤ ਨਾਮਦੇਵ ਜੀ ਸ੍ਰੀ ਬ੍ਰਹਮਾ ਨੂੰ ਖੁਲੇ ਸ਼ਬਦਾਂ ਵਿਚ ਕਲਾਲ (ਕੁਮਿਆਰ) ਸੰਬੋਧਨ ਕਰਦੇ ਹਨ ਜਿਵੇਂ "ਜਾਂਚੈ ਘਰ ਕੁਲਾਲ ਬ੍ਰਹਮਾ ਚਤਰ ਮੁਖੁ ਡਾਵੜਾ"

"ਜਿਨਿ ਬਿਸ੍ਵ ਸੰਸਾਰੁ ਰਚੀ ਲੇ"

(ਰਾਗ ਮਲਾਰ ਬਾਣੀ ਨਾਮ ਦੇਵ ਜੀ)

ਏਥੇ ਹੀ ਬੱਸ ਨਹੀਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾ ਪੁਰਖ ਨੂੰ ਭਾਂਡੇ ਘੜਨ ਵਾਲੇ ਕਰਤਵ ਦੇ ਨਾਲ ਆਵੀ ਚਾੜਨ ਦੀ ਕ੍ਰਿਆ ਨੂੰ ਭੀ ਦਰਸਾਇਆ ਹੋਇਆ ਹੈ, ਜਿਹਾ ਕਿ :

"ਘੜਿ ਭਾਂਡੇ ਜਿਨ ਆਵੀ ਸਾਜੀ
ਚਾੜਨ ਵਾਹੈ ਤਈ ਕੀਆ"

(ਰਾਗ ਆਸਾ ਮਹਲਾ 1)

ਇਤਆਦਿਕ ਉਦਾਹਰਣਾਂ ਵਾਲੀ ਜਾਤੀ ਨੂੰ ਜਿਥੇ ਗੁਰਬਾਣੀ ਅਨੁਸਾਰ ਬ੍ਰਹਮ ਅੰਸ ਵੀ ਆਖਿਆ ਜਾ ਸਕਦਾ ਹੈ, ਅਰ ਜੋ ਸਮੇਂ ਦੇ ਪ੍ਰੀਵਰਤਨ ਨਾਲ ਅੱਜ ਆਪਣੀ ਵਰਾਸਤੀ ਕਿਰਤ ਤੋਂ ਉਠਕੇ ਅਨਗਿਣਤ ਲੋਕ ਵੱਡੇ-ਵੱਡੇ ਵਪਾਰੀ ਕਾਰਖਾਨੇਦਾਰ ਮਿਲ ਮਾਲਕ ਤੇ ਮੁਰਬਿਆਂ ਦੇ ਮਾਲਕ, ਸਰਕਾਰੀ ਪੋਸਟਾਂ ਤੋ ਇਲਾਵਾ ਸਿੱਖ ਸਮਾਜ ਤੇ ਖਾਸ ਕਰਕੇ ਨਾਮਧਾਰੀ ਪੰਥ ਵਿਚ ਉਘੇ ਵਿਦਵਾਨ, ਅਥਵਾ ਸੰਗੀਤਕਾਰ, ਪ੍ਰਚਾਰਕ ਜਥੇਦਾਰ, ਕਵੀ, ਲਿਖਾਰੀ, ਸੰਤ, ਮਹੰਤ, ਸੂਬੇ ਗੁਰੂ ਘਰ ਦੇ ਸੇਵਕ ਵੇਖਣ ਵਿਚ ਆ ਰਹੇ ਹਨ । ਜਿਥੇ ਬਾਕੀ ਦੁਨੀਆਂ ਤੇ ਸਿਖ ਸਮਾਜ ਵਿਚ ਲੋਕਤੰਤ੍ਰੀ ਰਾਜ ਦੇ ਵਿਧਾਨ ਅਨੁਸਾਰ ਜਾਤੀਵਾਦ ਦੇ ਬੰਧਨਾਂ ਤੋਂ ਮੁਕਤ ਕਰਕੇ ਇਸ ਜਾਤੀ ਨੂੰ ਵੀ ਬਿਨਾਂ ਕਿਸੇ ਵਿਤਕਰੇ ਹਰ ਵਿਹਾਰ ਹਰ ਪੋਸਟ ਤੇ ਹਰ ਮਹਿਕਮੇ ਵਿਚ ਰੱਖਿਆ ਜਾ ਰਿਹਾ ਹੈ, ਉਥੇ ਨਾਮਧਾਰੀ ਪੰਥ ਵਿਚ ਵੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਲੈਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਤੱਕ ਜੋ ਮਾਣ ਕੁਮਿਆਰ ਬ੍ਰਾਦਰੀ ਦੇ ਨਾਮਧਾਰੀਆਂ ਨੂੰ ਪ੍ਰਾਪਤ ਹੋਇਆ ਚਲਿਆ ਆ ਰਿਹਾ ਹੈ, ਉਹ ਮਾਣ ਹੋਰ ਕਿਸੇ ਬ੍ਰਾਦਰੀ ਨੂੰ ਸ਼ਾਇਦ ਹੀ ਮਿਲਿਆ ਹੋਵੇ ।

ਇਸ ਪਛੜੀ ਤੇ ਤ੍ਰਿਸਕਾਰੀ ਹੋਈ ਜਾਤੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭਗਤ ਰਵਿਦਾਸ ਦੀ ਇਸ ਪੰਗਤੀ ਨੂੰ ਸੋ ਪ੍ਰਤੀਸ਼ਤ ਸਾਕਾਰ ਕੀਤਾ ਤੇ ਕਰ ਰਹੇ ਹਨ ਕਿ -

"ਨੀਚਹੁ ਊਚ ਕਰੇ ਮੇਰਾ ਗੋਵਿੰਦ
ਕਾਹੂ ਤੇ ਨਾ ਡਰੇ"

ਏਹੋ ਵਜਾ ਸੀ ਤੇ ਹੈ ਕਿ ਮੇਰੇ ਵਰਗੇ ਸਾਧਾਰਨ ਤੋਂ ਸਾਧਾਰਨ ਆਦਮੀ ਨੂੰ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਜੀਵਨ ਭਰ ਵਿਚ ਮਾਨ ਬਖਸ਼ਿਆ ਹੈ, ਯੋਗਤਾ ਦੀ ਪੱਧਰ ਤੋਂ ਮੈਂ ਅਨੁਮਾਨ ਵੀ ਨਹੀਂ ਸੀ ਲਾ ਸਕਦਾ । ਪਰ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਨੇ "ਨੀਚ ਕੀਟੁ ਤੇ ਕਰੇ ਰਾਜੰਗਾ" ਦੇ ਮਹਾਂ ਵਾਕ ਨੂੰ ਪ੍ਰਤੱਖ ਰੂਪ ਦੇ ਕੇ ਕਈ ਦਹਾਕਿਆਂ ਤੋਂ ਵੱਧ ਸਮੇਂ ਤੋਂ ਮੈਨੂੰ ਨਿਵਾਜਦੇ ਆ ਰਹੇ ਹਨ ।

## ਪਿਛੋਕੜ

ਪਿਤਾ ਜੀ (ਮਹੰਤ ਬੇਲਾ ਸਿੰਘ) ਦੇ ਦਸਣ ਅਨੁਸਾਰ (ਪਾਕਿਸਤਾਨ) ਦੇ ਜ਼ਿਲਾ ਸਿਆਲ ਕੋਟ ਤਹਿਸੀਲ ਜ਼ਫਰਵਾਲ ਦੇ ਪਿੰਡ ਵੀਰੋ ਕੇ ਵਿਚ ਭਾਂਡਿਆਂ ਦੇ ਵਪਾਰ ਦੀ ਕਿਰਤ ਵਿਰਤ ਕਰਦਿਆਂ ਮੇਰੇ ਦਾਦਾ ਜੀ ਜੋਤਾ ਸਿੰਘ ਤੇ ਉਹਨਾਂ ਦਾ ਭਰਾ ਗੰਡਾ ਸਿੰਘ ਜੀ ਨੇ ਸ੍ਰੀ ਸੰਤਿਗੁਰੂ ਰਾਮ ਸਿੰਘ ਜੀ ਦੇ ਦੜ੍ਹਪ ਇਲਾਕੇ ਵਿਚ ਕੀਤੇ ਪਹਿਲੇ ਦੌਰੇ (ਸੰਮਤ 1920) ਸਮੇਂ ਭਜਨ ਪੁਛਕੇ ਨਾਮਧਾਰੀ ਬਣੇ। ਇਹ ਦੋਵੇਂ ਭਰਾ ਜਾਤੀ ਵਿਹਾਰ ਕਰਦੇ ਹੋਏ ਭਜਨ ਬਾਣੀ ਕਰਨ ਦੇ ਬੜੇ ਨਿਤਨੇਮੀ ਸਨ । ਜਦ ਕਿ ਚਾਚੇ ਗੰਡਾ ਸਿੰਘ ਦੇ ਲੜਕੇ ਸੁੰਦਰ ਸਿੰਘ ਤੇ ਅਸਾਂ ਦੋਹਾਂ ਭਰਾਵਾਂ (ਰਾਜਾ ਸਿੰਘ ਤੇ ਬੇਲਾ ਸਿੰਘ) ਨੇ ਬਹੁਤ ਚਿਰ ਬਾਅਦ ਸਤਿਗੁਰੂ ਹਰੀ ਸਿੰਘ ਦੇ ਵਕਤ ਮਹੰਤ ਵਧਾਵਾ ਸਿੰਘ, ਜਵਾਹਰ ਸਿੰਘ ਖਾਨ ਪੁਰੀਆ ਤੋਂ ਭਜਨ ਪੁਛਕੇ ਮਾਸ ਸ਼ਰਾਬ ਦਾ ਤਿਆਗ ਕੀਤਾ ।

## ਦਾਦਾ ਜੀ ਦੀ ਸਾਧ ਬਿਰਤੀ ਬਾਬਤ

ਪਿਤਾ ਜੀ ਮੇਰੇ ਦਾਦਾ (ਬਾਬਾ ਜੋਤਾ ਸਿੰਘ ਜੀ) ਜੀ ਦੀ ਸਾਧੂ ਬਿਰਤੀ ਬਾਬਤ ਦਸਿਆ ਕਰਦੇ ਸਨ ਕਿ ਉਹ ਹਰ ਹਾਲਤ ਵਿਚ ਅਪਨੀ ਕਿਰਤ ਦੀ ਆਮਦਨੀ ਤੇ ਹੀ ਸੰਤੁਸ਼ਟ ਰਹਿੰਦੇ ਭਾਵੇਂ ਉਹ ਕਿਤਨੀ ਥੋੜੀ ਹੋਇਆ ਕਰਦੀ । ਬਗਾਨੇ ਹੱਕ ਨੂੰ ਉਹ ਗੁਰੂ ਜੀ ਦੇ ਹੁਕਮ ਅਨੁਸਾਰ ਗਊ ਸੂਅਰ ਦੀ ਰੱਤ ਸਮਾਨ ਸਮਝਦੇ ਸਨ। ਕਿਰਤ ਵਿਹਾਰ ਤੋਂ ਵੇਹਲੇ ਹੋ ਕੇ ਉਹ ਭਜਨ ਬਾਣੀ ਵਲ ਜ਼ਿਆਦਾ ਰੁਚੀ ਰਖਦੇ ਸਨ ।

ਇਕ ਦਿਨ ਅਚਾਨਕ ਹੀ ਤੰਦਰੁਸਤੀ ਦੀ ਹਾਲਾਤ ਵਿਚ ਅਪਨੀ ਧਰਮ ਪਤਨੀ ਨੂੰ ਕਹਿਣ ਲੱਗੇ, ਰਾਜੋ ! ਅੱਜ ਮਿਠੇ ਚੌਲ ਛਕਣ ਨੂੰ ਚਿੱਤ ਕਰਦਾ ਹੈ, ਤੁਸੀਂ ਚੌਲ ਬਣਾਓ ਤੇ ਮੈਂ ਗਊ ਵਾਸਤੇ ਥੋੜਾ ਘਾਹ ਲੈ ਆਉਂਦਾ ਹਾਂ। ਦਾਦਾ ਜੀ ਪੱਠੇ ਲਿਆ ਕੇ ਮਿਠੇ ਚੌਲ ਬੜੇ ਪ੍ਰੇਮ ਨਾਲ ਰਜਕੇ ਛਕੇ, ਛੋਟੇ ਭਾਈ (ਬਾਬਾ ਗੰਡਾ ਸਿੰਘ) ਨੂੰ ਆਖਣ ਲੱਗੇ ਗੰਡਾ ਸਿੰਘ ਅੱਜ ਸ਼ਾਮੀ ਮੇਰੇ ਸਰ੍ਹਾਣੇ ਬੈਠ ਕੇ ਮੈਨੂੰ ਸੁਖਮਨੀ ਸਾਹਿਬ ਦਾ ਪਾਠ ਸੁਣਾ । ਉਹ ਪ੍ਰਸ਼ਾਦਾ ਪਾਣੀ ਛਕਕੇ ਜਦ ਪਾਠ ਕਰਨ ਲੱਗਾ, ਤਾਂ ਦਾਦਾ ਜੀ ਨੇ ਬਚਨ ਕੀਤਾ ਕਿ ਮੈਨੂੰ ਕੋਈ ਬੁਲਾਂਵੇ ਨਾ, ਇਤਨਾ ਆਖ ਮੂੰਹ ਤੇ ਚਾਦਰ ਲੈ ਕੇ ਲੰਮੇ ਪੈ ਗਏ ਤਾਂ ਬਾਬਾ ਗੰਡਾ ਸਿੰਘ ਜੀ ਸੁਖਮਨੀ ਸਾਹਿਬ ਦਾ ਪਾਠ ਕਰਨ ਲੱਗ ਪਏ । ਜਦ ਪਾਠ ਹੋ ਰਿਹਾ ਸੀ, ਭਰਾ ਪਾਲਾ ਸਿੰਘ (ਬ੍ਰਾਦਰੀ ਚੋਂ) ਬਾਹਰੋਂ ਵਿਹਾਰ ਕਰਕੇ

ਜਦ ਘਰ ਆਇਆ ਤਾਂ ਦਾਦਾ ਜੀ ਨੂੰ ਲੰਮਾ ਪਿਆ ਤੇ ਚਾਚੇ ਗੰਡਾ ਸਿੰਘ ਨੂੰ ਪਾਠ ਕਰਦਿਆਂ ਵੇਖਕੇ ਬੜਾ ਹੈਰਾਨ ਹੋਇਆ ਤੇ ਦਾਦਾ ਜੀ ਦੇ ਚਿਹਰੇ ਤੋਂ ਚਾਦਰ ਚੁੱਕ ਕੇ ਪੁਛਿਆ, ਭਰਾ ਜੀ ਅੱਜ ਕੀਹ ਗੱਲ ਹੈ, ਬਾਬੇ ਪਾਲਾ ਸਿੰਘ ਦੀ ਆਵਾਜ਼ ਸੁਣਕੇ ਦਾਦਾ ਜੀ ਬੜੀ ਨਾਰਾਜ਼ਗੀ ਨਾਲ ਕਹਿਣ ਲੱਗੇ ਤੁਹਾਡੀ ਕੁਮਿਆਰਾਂ ਵਾਲੀ ਆਦਤ ਨਾ ਗਈ, ਜਦ ਮੈਂ ਆਖਿਆ ਸੀ ਮੈਨੂੰ ਕੋਈ ਨਾ ਬੁਲਾਵੇ ਤਾਂ ਤੁਸਾਂ ਮੈਨੂੰ ਕਿਉਂ ਬੁਲਾਇਆ, ਜੋ ਕੁਝ ਹੋਵੇਗਾ ਤੁਹਾਨੂੰ ਪਤਾ ਲੱਗ ਹੀ ਜਾਵੇਗਾ ?

## ਦਾਦਾ ਜੀ ਦਾ ਅਕਾਲ ਚਲਾਣਾ

ਇਤਨਾ ਬਚਨ ਕਰਕੇ ਮੂੰਹ ਉਤੇ ਫਿਰ ਕਪੜਾ ਲੈ ਲਿਆ ਜਦ ਸੁਖਮਨੀ ਸਾਹਿਬ ਪੜਕੇ ਚਾਚੇ ਗੰਡਾ ਸਿੰਘ ਨੇ ਉਸੇ ਤਰ੍ਹਾਂ ਈ ਬਿਰਾਜੇ ਹੋਏ ਦਾਦਾ ਜੀ ਨੂੰ ਪੁਛਿਆ, ਭਰਾ ਜੀ ਹੁਣ ਕਿਹੜਾ ਪਾਠ ਕਰਾਂ, ਜਦੋਂ ਅੱਗੇ ਤੋਂ ਕੋਈ ਜਵਾਬ ਨਾ ਮਿਲਿਆ ਤਾਂ ਚਾਚਾ ਜੀ ਨੇ ਮੂੰਹ ਤੋਂ ਕਪੜਾ ਚੁਕਿਆ, ਤਾਂ ਦਾਦਾ ਜੀ ਸਦਾ ਦੀ ਨੀਂਦਰ ਬਿਰਾਜੇ ਹੋਏ ਸਨ । ਸਾਰਾ ਪ੍ਰਵਾਰ ਇਸ ਤਰ੍ਹਾਂ ਦੀ ਚੜ੍ਹਾਈ ਵੇਖਕੇ ਹੈਰਾਨ ਰਹਿ ਗਿਆ ।

ਪਿਤਾ ਜੀ ਦਸਿਆ ਕਰਦੇ ਕੇ ਤੇਰੇ ਦਾਦਾ ਜੀ ਦੇ ਦਿਹਾਂਤ ਪਿਛੋਂ ਕੁਝ ਚਿਰ ਬਾਦ ਮੈਂ ਮਹੰਤ ਖਾਨ ਪੁਰੀਆਂ ਤੋਂ ਭਜਨ ਪੁਛਕੇ ਕਟੜ ਕੂਕਾ ਬਣ ਗਿਆ ਤੇ ਖੁਲੇ ਖੁਲਾਸੇ ਬ੍ਰਾਦਰੀ ਦੇ ਘਰਾਂ ਵਿਚੋਂ ਅੰਨ ਜਲ ਵਰਤਨਾਂ ਵੀ ਬੰਦ ਕਰ ਦਿਤਾ ਤੇ ਵੀਰੋਕਿਆਂ ਦੇ ਆਪਣੇ ਗੁਰੂਭਾਈਆਂ ਨਾਲ ਵਰਤਨਾ ਸ਼ੁਰੂ ਕਰ ਦਿਤਾ ਜਿਸਤੋਂ ਬ੍ਰਾਦਰੀ ਦੇ ਨਜ਼ਦੀਕੀ ਪ੍ਰਵਾਰ ਮੇਰੇ ਨਾਲ ਬਹੁਤ ਨਰਾਜ਼ ਰਹਿੰਦੇ।

## ਭਰਾ ਜੇਠਾ ਸਿੰਘ ਦਾ ਜਨਮ, ਤਾਏ ਰਾਜਾ ਸਿੰਘ ਦਾ ਦਿਹਾਂਤ, ਭੈਣ ਰੁਕੋ (ਰੁਕਮਣੀ) ਦਾ ਜਨਮ ।

ਪਿਤਾ ਜੀ ਦੇ ਦਸਨ ਅਨੁਸਾਰ ਇਹਨਾਂ ਦੇ ਵੱਡੇ ਭਾਈ (ਤਾਏ ਰਾਜਾ ਸਿੰਘ ਜੀ) ਦਾ ਵਿਆਹ ਪਿੰਡ ਸ਼ਾਹਾ ਦੀ ਕੋਟਲੀ ਦੇ ਨੇੜੇ ਪਿੰਡ ਰਈਏ, ਤਾਈ ਰਾਮੀ ਨਾਲ ਹੋਇਆ । ਇਹਨਾਂ ਦੇ ਘਰ (ਭਰਾ) ਜੇਠਾ ਸਿੰਘ ਦਾ ਜਨਮ ਹੋਇਆ। ਅੱਜੇ (ਭਰਾ) ਜੇਠਾ ਸਿੰਘ 4-5 ਸਾਲ ਦਾ ਹੀ ਸੀ ਕਿ ਤਾਇਆ ਰਾਜਾ ਸਿੰਘ ਚੜ੍ਹਾਈ ਕਰ ਗਿਆ। ਇਕ ਸਾਲ ਤੋਂ ਬ੍ਰਾਦਰੀ ਨੇ (ਤਾਈ) ਰਾਮੀ ਨੂੰ, (ਪਿਤਾ) ਬੇਲਾ ਸਿੰਘ ਦੇ ਘਰ ਬਹਾਲ ਦਿਤਾ, ਕਿਉਂਕਿ ਇਹਨਾਂ ਦਾ ਵਿਆਹ ਅਜੇ ਹੋਰ

ਕਿਧਰੇ ਨਹੀਂ ਸੀ ਹੋਇਆ ਹੋਇਆ । ਕੁਝ ਚਿਰ ਬਾਅਦ ਤਾਈ ਰਾਮੀ ਦੇ ਘਰ (ਭੈਣ) ਰੁਕੋ ਜਨਮੀ। ਸਮਾਂ ਪਾ ਕੇ ਭਰਾ ਜੇਠਾ ਸਿੰਘ ਦਾ ਵਿਆਹ ਉਚੀ ਪਿੰਡ ਭਾਈ ਸੰਤ ਸਿੰਘ ਦੀ ਵਡੀ ਲੜਕੀ (ਭਰਜਾਈ) ਕੇਸਰ ਕੌਰ ਨਾਲ ਕੀਤਾ ਗਿਆ। ਇਸ ਵਿਆਹ ਵਿਚ ਕੁਦਣ ਦੀ ਰਸਮ ਪੂਰਤੀ ਸਮੇਂ ਇਕ ਸੁਧਾਰਕ ਘਟਨਾ ਪਿਤਾ ਜੀ ਨੇ ਕਰ ਦਿਤੀ ।

ਪਿਤਾ ਜੀ ਦਸਦੇ ਕਿ ਜੇਠਾ ਸਿੰਘ ਦੇ ਵਿਆਹ ਵੇਲੇ ਆਪਣੀ ਬ੍ਰਾਦਰੀ ਤੋਂ ਇਲਾਵਾ ਵੀਰੋ ਕਿਆਂ ਦੇ ਜਿਮੀਦਾਰ ਸਿੰਘ ਜੋ ਨਾਮਧਾਰੀ ਸਨ ਉਹਨਾਂ ਨਾਲ ਬ੍ਰਾਦਰੀ ਨਾਲੋਂ ਮਿਲਵਰਤਨ ਵਧੇਰਾ ਸੀ, ਇਸ ਵਾਸਤੇ ਉਹਨਾਂ ਨੂੰ ਵੀ ਮੈਂ ਬਰਾਤੇ ਲੈ ਗਿਆ।

ਰਾਤ ਨੂੰ ਜਦ ਜੰਞ ਪ੍ਰਸ਼ਾਦਾ ਛਕਣ ਭਾਈ ਸੰਤ ਸਿੰਘ ਦੇ ਘਰ ਇਕ ਤੰਗ ਜਿਹੀ ਗਲੀ ਵਿਚੋਂ ਘਰ ਦੇ ਬੂਹੇ ਅੱਗੇ ਕੁਦਣ ਦੀ ਰਸਮ ਅਨੁਸਾਰ ਇਕ ਲਾਗਣ ਸਮੇਤ ਬਹੁਤ ਸਾਰੀਆ ਬੀਬੀਆਂ ਦਰਵਾਜ਼ਾ ਰੋਕ ਕੇ ਖਲੋ ਗਈਆਂ ਲਾਗੀਆਂ ਨੂੰ ਪੈਸੇ ਦੇਣ ਲੈਣ ਦਾ ਕੰਮ ਮੈਂ ਸੁੰਦਰ ਸਿੰਘ (ਤਾਏ ਗੰਡਾ ਸਿੰਘ ਦੇ ਸਪੁੱਤਰ) ਨੂੰ ਸੌਂਪਿਆ ਹੋਇਆ ਸੀ । ਧੀ ਵਾਲੇ ਘਰ ਵਾਲਿਆਂ ਵਲੋਂ ਘਰ ਚੋਂ; ਇਕ ਮੁਖਤਾਰ ਜ਼ਨਾਨੀ ਬਹੁਤ ਤੰਗ ਕਰੇ ਜਦ ਇਕ ਲਾਗ ਦੇ ਪੈਸੇ ਦੇ ਕੇ ਸੁੰਦਰ ਸਿੰਘ ਵਾਸਲੀ ਸਾਂਭਣ ਲੱਗੇ ਤਾਂ ਉਹ ਬੀਬੀ ਫੇਰ ਕੋਈ ਲਾਗ ਮੰਗ ਲਵੇ । ਉਸ ਦਿਨ ਹਾੜ ਵਿਚ ਪੈਹਰ ਛੱਲੇ ਦੀ ਬਾਰਸ਼ ਪੈ ਜਾਣ ਕਰਕੇ ਸ਼ਾਮੀ ਬੜੇ ਧਮੱਕੜ ਨਿਕਲੇ ਹੋਏ ਸਨ, ਜੋ ਗਲੀ ਵਿਚ ਖਲੋਤੀ ਜੰਞ ਦੀਆਂ ਲੱਤਾਂ ਨੂੰ ਤੋੜ-ਤੋੜ ਖਾ ਰਹੇ ਸਨ, ਭਾਈ ਹਰਦਿਤ ਸਿੰਘ ਨੇ ਆਵਾਜ਼ ਦੇ ਕੇ ਮੈਨੂੰ ਆਖਿਆ, ਬੇਲਾ ਸਿੰਘਾ ਪਤਾ ਕਰੋ ਕੀ ਗੱਲ ਹੈ, ਗਲੀ ਵਿਚ ਧਮੱਕੜ ਖਲੋਣ ਨਹੀਂ ਦਿੰਦੇ । ਮੈਂ ਧੁੱਸ ਕੇ ਅੱਗੇ ਹੋਕੇ ਸੁੰਦਰ ਸਿੰਘ ਤੋਂ ਪੁਛਿਆ ਕਿ ਕੀ ਗੱਲ ਹੈ, ਲਾਗ ਦਿੰਦਿਆ ਬੜਾ ਚਿਰ ਲਾ ਦਿੱਤਾ ਹੈ ਜੋ ਕੁਝ ਦੇਣਾ ਹੈ ਇਕੋ ਵਾਰੀ ਦੇ ਕੇ ਕੰਮ ਮੁਕਾਓ । ਸੁੰਦਰ ਸਿੰਘ ਅਜੇ ਕੁਝ ਆਖਣ ਹੀ ਲੱਗਾ ਸੀ, ਕਿ ਉਹ ਮੁਖਤਾਰ ਜਨਾਨੀ ਬੜੇ ਰੋਅਬ ਨਾਲ ਕਹਿਣ ਲੱਗੀ ਚਲ ਵੇ ਚਲ ਤੂੰ ਕਿਥੋਂ ਆ ਗਇਆ ਹੈਂ, ਵੱਡਾ ਮੁਅਤਬਿਰ ਅਸਾਂ ਹੁਣ ਆਪਣੇ ਲਾਗ ਤੇ ਸਗਨ ਪੂਰੇ ਨਹੀਂ ਕਰਨੇ ? ਮੈਨੂੰ ਉਸ ਜ਼ਨਾਨੀ ਦੀਆਂ ਗੱਲਾਂ ਸੁਣਕੇ ਗੁੱਸਾ ਚੜ੍ਹ ਗਿਆ ਔਰ ਅਗਾਂਹ ਹੋ ਕੇ ਉਸ ਜ਼ਨਾਨੀ ਦੀ ਠੋਡੀ ਹੇਠਾਂ ਹੱਥ ਰੱਖਕੇ ਹੇਠੋਂ ਲੱਤ ਉਸਦੇ ਨਲਾਂ ਤੇ ਮਾਰ ਘਤੀ ਫਿਰ ਕੀ ਸੀ ! ਉਹ ਜ਼ਨਾਨੀ ਤਾਂ ਧੜਮ ਕਰਕੇ ਜ਼ਨਾਨੀਆਂ ਵਿਚ ਡਿਗ ਪਈ ਤੇ ਮੈਂ ਭੀੜ ਵਿਚੋਂ ਲੰਘ ਕੇ ਇਕ

ਚਰੀ ਦੇ ਖੇਤ ਵਿਚ ਜਾ ਲੁਕਿਆ । ਥੋੜਾ ਚਿਰ ਰੌਲਾ ਪੈ ਜਾਣ ਉਪ੍ਰੰਤ ਬਰਾਤ ਤਾਂ ਚੌਲ ਖਾ ਕੇ ਆਪਣੇ ਡੇਰੇ ਆ ਗਈ ਪਰ ਮੈਂ ਸਾਰੀ ਰਾਤ ਚਰੀ ਦੇ ਖੇਤ ਵਿਚ ਹੀ ਵਿਆਹ ਦੇ ਗੀਤ ਗਾਉਂਦਾ ਰਹਿਆ।

## ਰੁਕੋ ਦਾ ਵਿਆਹ

ਇਹ ਵਿਆਹ ਰੁਕੋ ਦੇ ਵਿਆਹ ਤੋਂ 9-10 ਵਰ੍ਹੇ ਪਹਿਲਾਂ ਹੋ ਚੁੱਕਾ ਸੀ, ਭਾਈ ਸੰਤ ਸਿੰਘ ਨੇ ਆਪਣੀ ਲੜਕੀ ਦਾ ਰਿਸ਼ਤਾ ਕਰਨ ਵੇਲੇ ਇਕ ਬਚਨ ਲਿਆ ਸੀ ਕਿ ਜੇ ਉਸਦਾ (ਭਰਾ ਕਰਮ ਸਿੰਘ ਦਾ) ਵਿਆਹ ਕਿਧਰੇ ਹੋਰ ਥਾਂ ਨਾ ਹੋਇਆ ਤਾਂ ਤੁਸਾਂ ਮੇਰੇ ਭਰਾ ਕਰਮ ਸਿੰਘ ਨੂੰ ਆਪਣੀ ਲੜਕੀ (ਰੁਕੋ) ਵਿਆਹ ਦੇਣੀ । ਮੈਂ ਉਸਨੂੰ ਇਸ ਕੰਮ ਵਾਸਤੇ ਹਾਂ ਕਰ ਦਿਤੀ ਹੋਈ ਸੀ, ਜਦ ਰੁਕੋ ਵਰ ਪ੍ਰਾਪਤ ਹੋਈ ਤਾਂ ਉਸ ਵਕਤ ਭਾਈ ਸੰਤ ਸਿੰਘ ਦਾ ਭਰਾ ਕਰਮ ਸਿੰਘ ਪਕੇਰੀ ਉਮਰ ਦਾ ਹੋਣ ਕਰਕੇ ਕਿਧਰੇ ਮੰਗਿਆ ਵਿਆਹਿਆ ਨਹੀਂ ਸੀ ਤੇ ਭਾਈ ਸੰਤ ਸਿੰਘ ਚੜਾਈ ਕਰ ਗਿਆ ਸੀ । ਮੈਂ ਆਪਣੇ ਭਤੀਜੇ ਜੇਠਾ ਸਿੰਘ ਤੇ ਨੂੰਹ ਦੇ ਹੱਥ ਕਰਮ ਸਿੰਘ ਵਾਸਤੇ ਗੁੜ ਦੀ ਰੋੜੀ ਤੇ ਇਕ ਰੁਪਿਆ ਉਚੀ ਭੇਜ ਦਿਤਾ, ਪਤਾ ਲਗਨ ਤੇ ਮੇਰੀ ਸਾਰੀ ਬ੍ਰਾਦਰੀ ਮੇਰੇ ਨਾਲ ਨਾਰਾਜ਼ ਹੋ ਗਈ ਏਧਰ ਕੁਦਰਤੀ ਰੁਕੋ ਨੂੰ ਉਚੀ ਮੰਗਣ ਤੋਂ ਬਾਅਦ ਮੈਂ ਸੰਗ੍ਰਹਿਣੀ ਰੋਗ ਨਾਲ ਬਹੁਤ ਬੀਮਾਰ ਹੋ ਗਿਆ ਅਰ ਅਠ ਮਹੀਨੇ ਮੈਨੂੰ ਆਰਾਮ ਨਾ ਆਇਆ, ਸਗੋਂ ਏਸੇ ਹਾਲਤ ਵਿਚ ਹੀ ਪਹਿਲਾਂ ਤਾਂ ਮੈਂ ਵੀਰੋਕਿਆਂ ਦੇ ਆਪਣੇ ਸਤਸੰਗੀ ਜਿਮੀਦਾਰਾਂ (ਭਾਈ ਹਰਦਿਤ ਸਿੰਘ, ਭਾਈ ਨਾਨਕ ਸਿੰਘ, ਭਾਈ ਭਗਤ ਸਿੰਘ ਆਦਿਕਾਂ) ਨੂੰ ਘਰ ਸਦਕੇ ਆਖਿਆ, ਕਿ ਜੇਕਰ ਮੈਂ ਮਰ ਗਿਆ ਤਾਂ ਰੁਕੋ ਨੂੰ ਉਚੀ ਪਿੰਡ ਹੀ ਜ਼ਰੂਰ ਵਿਆਹ ਦਿਓ, ਕਿਉਂਕਿ ਸਾਰੀ ਬ੍ਰਾਦਰੀ ਮੇਰੇ ਨਾਲ ਇਹ ਰਿਸ਼ਤਾ ਉਚੀ ਦੇਣ ਤੋਂ ਨਰਾਜ਼ ਹੈ ਪਰ ਮੈਂ ਉਥੇ ਬਚਨ ਕਰ ਚੁਕਾ ਹੋਇਆ ਹਾਂ, ਮੇਰੇ ਬਚਨ ਨੂੰ ਤੁਸਾਂ ਪੂਰਾ ਕਰ ਦੇਣਾ ।

ਮੇਰੇ ਸਾਥੀਆਂ ਨੇ ਮੈਨੂੰ ਹੌਸਲਾ ਹੀ ਨਾ ਦਿਤਾ ਸਗੋਂ ਰੁਕੋ ਦੇ ਵਿਆਹ ਦਾ ਦਿਨ ਮਿਥਕੇ ਉਚੀ ਪਿੰਡ ਸਾਹੇ ਦੀ ਚਿਠੀ ਭੇਜ ਦਿਤੀ । ਜਿਸ ਦਿਨ ਜਨੇਤ ਆਉਣੀ ਸੀ ਸਾਰੀ ਬ੍ਰਾਦਰੀ ਨੇ ਏਕਾ ਕਰਕੇ ਇਸ ਵਿਆਹ ਵਿਚ ਸ਼ਾਮਿਲ ਹੋਣਾ ਤਾਂ ਕਿਧਰੇ ਰਹਿਆ, ਮੰਜੀਆਂ ਬਿਸਤ੍ਰੇ ਵੀ ਨਾ ਦਿਤੇ, ਸਿਵਾਏ ਸੁੰਦਰ ਸਿੰਘ ਦੇ ਘਰ ਤੋਂ ਸਭਨਾਂ ਨੇ ਮੇਰਾ ਬਾਈਕਾਟ ਕਰ ਦਿਤਾ । ਪਰ ਜਿਮੀਦਾਰਾਂ, ਪਿੰਡ ਵਾਲਿਆਂ ਤੇ ਮੇਰੇ ਸਤਿ ਸੰਗੀਆਂ ਨੇ ਸਾਰਾ ਵਿਆਹ ਪੂਰੀ ਤਰ੍ਹਾਂ ਨੇਪਰੇ

ਚਾੜਿਆ. ਫਿਰ ਕੁਝ ਚਿਰ ਬਾਦ ਕੀ ਸੀ ਸਾਰੀ ਬ੍ਰਾਦਰੀ ਫਿਰ ਮੇਰੇ ਨਾਲ ਵਰਤਨ ਲਗ ਪਈ ।

## ਨੰਗਲ ਬੀਬੀ ਕੰਮੋ ਦਾ ਵਿਆਹ

ਰੁਕੋ ਦੇ ਵਿਆਹ ਤੋਂ ਪਹਿਲਾਂ ਨਾਰੋਵਾਲ ਦੇ ਨੇੜੇ ਪਿੰਡ ਨੰਗਲ ਮੇਰੀ ਭਣੇਵੀ ਜੋ ਕਲਾਨੌਰ ਮੰਗੀ ਹੋਈ ਸੀ. ਉਸਦਾ ਵਿਆਹ ਉਤੇ ਮੈਂ ਨਾਨਕੀ ਸ਼ੱਕ ਲੈ ਕੇ ਜਾਣਾ ਸੀ । ਸਮੇਂ ਦੇ ਰਿਵਾਜ ਅਨੁਸਾਰ ਮੈਂ ਮੰਜਾ, ਪੀੜਾ, ਚਰਖਾ ਤੇ ਹੋਰ ਕਪੜੇ (ਤਿਓਰ ਵਗੈਰਾ) ਲੈ ਕੇ ਨੰਗਲ ਗਿਆ । ਉਥੇ ਭੀ ਮੇਰੇ ਸੰਤਸੰਗੀ ਭਾਈ ਵਰਿਆਮ ਸਿੰਘ ਤੇ ਹੋਰ ਨਾਮਧਾਰੀ ਹੈ ਸਨ, ਜੰਵ ਦੇ ਢੁਕਾਉ ਤੋਂ ਬਾਦ ਅਸਾਂ ਸਾਰੇ ਨਾਮਧਾਰੀ ਸਿਖਾਂ ਨੇ ਸਲਾਹ ਕੀਤੀ, ਕਿ ਸਵੇਰੇ ਬੀਬੀ ਦੇ ਫੇਰੇ ਦਰਬਾਰ ਸਾਹਿਬ ਨਾਲ ਵੇਦੀ ਤੇ ਹਵਨ ਕਰਕੇ ਕੀਤੇ ਜਾਣ । ਪਿੰਡ ਵਾਲਿਆਂ ਕੁਮਿਆਰਾਂ ਸਾਡੇ ਭਣੇਵੇ ਸ਼ੇਰ ਸਿੰਘ ਨੂੰ ਹੱਥਾਂ ਤੇ ਚਾੜ੍ਹ ਲਿਆ ਕਿ ਅਸਾਂ ਫੇਰੇ ਪੰਡਿਤਾਂ ਕੋਲੋਂ ਹੀ ਕਰਵਾਉਣੇ ਹਨ, ਅਸਾਂ ਨਵੀਂ ਲੀਹ ਨਹੀਂ ਪੈਣ ਦੇਣੀ, ਅਸਾਂ ਸਾਰੇ ਨਾਮਧਾਰੀਆਂ ਨੇ ਸਵੇਰੇ ਵਿਆਹ ਵਾਲੇ ਘਰ ਆ ਕੇ ਆਪ ਹੀ ਵੇਦੀ ਗੱਡ ਦਿਤੀ, ਹਵਨ ਕੁੰਡ ਪੁੱਟ ਘੱਤਿਆ, ਮੰਜਾ ਬਿਸਤਰਾ ਡਾਹਕੇ ਦਰਬਾਰ ਵੀ ਲੈ ਆਂਦਾ । ਅਸੀਂ ਹਵਨ ਕਰਨ ਹੀ ਲੱਗੇ ਸਾਂ ਕਿ ਸ਼ੇਰ ਸਿੰਘ ਦੀ ਬ੍ਰਾਦਰੀ ਦੇ ਬੰਦਿਆਂ ਨੇ ਜਿਸ ਅੰਦਰ ਬੀਬੀ ਕੰਮੋ ਇਸ਼ਨਾਨ ਕਰਾਕੇ ਬਹਾਲੀ ਹੋਈ ਸੀ, ਉਸ ਕੋਠੇ ਨੂੰ ਜੰਦਰਾ ਮਾਰ ਦਿਤਾ ਤੇ ਆਕੇ ਵੇਦੀ ਪੁਟ ਦਿਤੀ, ਸਾਡਾ (ਨਾਮਧਾਰੀਆਂ) ਤੇ ਕੁਮਿਆਰਾਂ ਦਾ ਝਗੜਾ ਹੋ ਗਿਆ ਸਾਡੀ ਹੋਰ ਤੇ ਕੋਈ ਪੇਸ਼ ਨ ਗਈ, ਮੈਂ ਨਾਨਕੀ ਸ਼ਕ ਦਾ ਸਾਰਾ ਸਮਾਨ ਵੈਹਤਰਾਂ ਤੇ ਲਦ ਕੇ ਵਾਪਸ ਵੀਰੋ ਕੀ ਲੈ ਆਂਦਾ ਤੇ ਉਹੋ ਸਮਾਨ ਸਾਲ ਬਾਦ ਰੁਕੋ ਦੇ ਵਿਆਹ ਸਮੇਂ ਉਚੀ ਭੇਜ ਦਿਤਾ ।

## ਮੇਰਾ ਦੂਜੀ ਵਾਰੀ ਕਰੇਵਾ ਵਿਆਹ

ਪਿਤਾ ਜੀ (ਸੰਤ ਬੇਲਾ ਸਿੰਘ) ਨੇ ਦਸਿਆ ਇਹਨਾਂ ਵਿਆਹਾਂ ਦੇ ਦੌਰਾਨ ਹੀ ਮੇਰੇ ਘਰੋਂ ਜੇਠਾ ਸਿੰਘ ਤੇ ਰੁਕੋ ਦੀ ਮਾਤਾ ਚੜ੍ਹਾਈ ਕਰ ਗਈ ਬ੍ਰਾਦਰੀ ਨੇ ਵਰਤਨ ਵਰਤਾਉਣ ਦੀਆਂ ਇਕ ਦੋ ਸ਼ਰਤਾਂ ਲਾ ਕੇ ਡੇਰੇ ਬਾਬੇ ਨਾਨਕ ਦੇ ਨਾਲ ਲਗਦੇ ਪਿੰਡ ਚੰਦੂ ਨੰਗਲ ਤੋ ਆਪਣੇ ਰਿਸ਼ਤੇਦਾਰਾਂ ਨੂੰ ਆਖਕੇ ਮੰਗਲ ਦਾਸ ਦੀ ਵਿਧਵਾ ਹੋਈ ਲੜਕੀ ਨੂੰ ਵੀਰੋ ਕੀ ਮੰਗਵਾ ਕੇ ਦੂਸਰੀ ਵਾਰੀ ਮੇਰਾ ਅਨੰਦ ਕਰ ਦਿਤਾ, ਤੇ ਉਸਦਾ ਨਾਮ ਮਾਲਾਂ ਰਖ ਦਿੱਤਾ । ਇਚਰਾਂ ਤਕ

ਜੇਠਾ ਸਿੰਘ ਵੀ ਟੱਬਰਦਾਰ ਹੋ ਚੁੱਕਾ ਸੀ ਤੇ ਰੁਕੋ ਵੀ ਵਿਆਹ ਗਈ ਸੀ ਮੇਰੇ ਟੱਬਰ ਕਰ ਲੈਣ ਬਾਅਦ ਜੇਠਾ ਸਿੰਘ ਤਾਂ ਵੱਖਰਾ ਹੋ ਗਿਆ ਤੇ ਮੈਂ ਵੱਖਰਾ ਭਾਂਡੇ ਘੜਨ ਤੇ ਵੈਤਰਾ ਦਾ ਕੰਮ ਕਰਨ ਲਗ ਪਿਆ । ਤੇ ਕੁਝ ਸਮਾਂ ਇਹ ਕਿਰਤ ਵਿਹਾਰ ਵੀਰੋ ਕੀ ਰਹਿ ਕੇ ਕਰਦਾ ਰਹਿਆ ।

## ਵੀਰੋ ਕਿਆਂ ਤੋਂ ਉਗੂ ਚੱਕ

ਪਿਤਾ ਜੀ ਦਸਦੇ ਕਿ ਵੀਰੋ ਕੀ ਰਹਿੰਦਿਆਂ ਕੁਝ ਤਾਂ ਬ੍ਰਾਦਰੀ ਦੇ ਨਾਲ ਪ੍ਰਸਾਦਿ ਪਾਣੀ ਛਕਣ ਦੀ ਸਾਂਝ ਵੀ ਹੱਟ ਗਈ ਕਿਉਂਕਿ ਇਹ ਸਾਰੇ ਮਾਸ ਮੱਛੀਆਂ ਖਾ ਲੈਂਦੇ ਸਨ, ਜਿਸ ਕਰਕੇ ਮੈਂ ਬ੍ਰਾਦਰੀ ਦੇ ਘਰੋਂ ਵਿਆਹ ਸ਼ਾਦੀ ਵਿਚ ਵੀ ਪ੍ਰਸਾਦਾ ਨਹੀਂ ਸਾਂ ਖਾਂਦਾ ਕਿਰਤ ਵਿਰਤ ਵਿਚ ਵੀ ਕੁਦਰਤੀ ਮੇਰਾ ਹੱਥ ਤੰਗ ਹੀ ਰਹਿੰਦਾ ਸੀ ।

ਸਾਡੇ ਪਿੰਡ ਵਾਲੇ ਭਾਈ ਭਗਤ ਸਿੰਘ ਤੇ ਆਸਾ ਸਿੰਘ ਹੋਰਾਂ ਦਾ ਕਾਲਰ ਦੇ ਪਿੰਡ ਗੁਰੂ ਚੱਕ ਵਿਚ ਕੋਈ ਰਿਸ਼ਤੇਦਾਰੀ ਸੀ, ਉਹਨਾਂ ਨੇ ਮੈਨੂੰ ਸਲਾਹ ਦਿਤੀ ਕਿ ਤੂੰ ਗੁਰੂ ਚੱਕ ਸਾਡੇ ਨਾਲ ਚਲ, ਉਥੇ ਨਾਮਧਾਰੀ ਸਿਖਾਂ ਦੇ ਬਹੁਤ ਘਰ ਹਨ ਤੇ ਮੂੰਜੀ ਤੇ ਕਣਕ ਦੀਆਂ ਲਾਵੀਆਂ (ਮੂੰਜੀ ਲਾਉਣ ਤੇ ਵਢਣ ਅਰ ਫਿਰ ਕਣਕ ਦੀਆਂ ਵਾਢੀਆਂ ਕਰਨ ਦਾ) ਦਾ ਕੰਮ ਮੁਕਦਾ ਨਹੀਂ। ਉਹਨਾਂ ਦੇ ਕਹਿਣ ਤੇ ਮੈਂ ਵੀਰੋ ਕਿਆਂ ਤੋਂ ਉਗੂ ਚੱਕ (ਗੁਰੂ ਚੱਕ) ਚਲਾ ਗਿਆ । ਸੰਨ 1913 ਈਸਵੀ ਵਿਚ ਮੇਰਾ (ਮਹੰਤ ਆਤਮਾ ਸਿੰਘ ਜੀ ਦਾ) ਜਨਮ ਉਗੂ ਚੱਕ ਵਿਚ ਹੋਇਆ ।

## ਉਗੂ ਚੱਕ ਤੋਂ ਗੁਰੂ ਚੱਕ

ਪਿਤਾ ਜੀ (ਸੰਤ ਬੇਲਾ ਸਿੰਘ) ਦਸਿਆ ਕਰਦੇ ਕਿ ਕਾਲਰ ਦੇ ਇਲਾਕੇ ਵਿਚ ਉਗੂ ਚੱਕ ਇਕ ਮਸ਼ਹੂਰ ਪਿੰਡ ਸੀ, ਏਥੋਂ ਦੇ ਵੱਡੇ-ਵੱਡੇ ਜ਼ਿਮੀਦਾਰ ਬਹੁਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਭਜਨ ਪੁਛਕੇ ਨਾਮਧਾਰੀ ਬਣ ਚੁੱਕੇ ਸਨ, ਇਕ ਵਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਾਨਾਂ ਵਾਲੇ ਦਾ ਹੋਲਾ ਕਰਕੇ ਇਸ ਇਲਾਕੇ ਦਾ ਦੌਰਾ ਕਰਦਿਆਂ ਉਗੂ ਚੱਕ ਵੀ ਦ੍ਰਸ਼ਨ ਦਿਤੇ, ਨਾਮਧਾਰੀ ਪ੍ਰਵਾਰਾਂ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ । ਇਸ ਪਿੰਡ ਦੇ ਨੰਬਰਦਾਰ ਦੇ ਪਿਤਾ ਰੂੜ ਸਿੰਘ ਨੇ ਬੇਨਤੀ ਕੀਤੀ, ਗ੍ਰੀਬ ਨਿਵਾਜ ਸਾਡੇ ਪਿੰਡ ਦਾ ਨਾਮ ਬਦਲ ਦੇਵੋ, ਸਚੇ ਪਾਤਸ਼ਾਹ ਬਚਨ ਕੀਤਾ, ਤੁਸੀਂ ਇਸ ਨਾਮ ਨੂੰ ਨਾ ਬਦਲੋ ਇਸਦੇ ਲਹਿੰਦੀ ਤਰਫ ਕਿਤਨਾ ਕਸਬਾ ਖਾਲੀ ਪਇਆ ਹੈ, ਤੁਸੀਂ ਉਥੇ ਵੱਖਰਾ

ਪਿੰਡ ਗੁਰੂ ਚੱਕ ਨਾਮ ਵਾਲਾ ਬਣਾ ਲਵੇ ।

ਨੰਬਰਦਾਰ ਨੇ ਅਰਜ਼ ਕੀਤੀ ਸਚੇ ਪਾਤਸ਼ਾਹ ਜੀ ਇਕਤਾਂ ਉਸ ਪਾਸੇ ਸੱਪ ਬੜੇ ਹਨ ਦੂਸਰਾ ਉਸ ਤਰਫ ਪਾਣੀ ਵੀ ਖਾਰਾ ਹੈ, ਵੈਸੇ ਰਕਬਾ ਉਧਰ ਸਾਡਾ ਬਹੁਤ ਹੈ, ਪਰ ਅਬਾਦ ਘਟ ਹੀ ਹੈ । ਸਚੇ ਪਾਤਸ਼ਾਹ ਜੀ ਨੇ ਬਚਨ ਕੀਤਾ, ਉਥੋਂ ਸੱਪ ਅੱਗੇ ਚਲੇ ਜਾਣਗੇ ਜਦ ਬ੍ਰਸਾਤ ਹੋਵੇਗੀ । ਸੱਪਾਂ ਦਾ ਤੁਸੀਂ ਫਿਕਰ ਨਾ ਕਰੋ ਸੱਪ ਮਾਰਨੇ ਨਹੀਂ ਉਹ ਤੁਹਾਨੂੰ ਕੁਝ ਨਹੀਂ ਆਖਣਗੇ ।

ਮਿਠੇ ਪਾਣੀ ਵਾਸਤੇ ਮੇਰੇ ਨਾਲ ਚਲੋ ਜਿਥੇ ਮੈਂ ਆਖਾਗਾਂ ਉਥੇ ਖੂਹੀ ਲਾ ਦਿਉ, ਪਾਣੀ ਬਹੁਤ ਮਿੱਠਾ ਤੇ ਠੰਡਾ ਮਿਲ ਜਾਏਗਾ ।

ਸੰਗਤ ਸਮੇਤ ਸੱਚੇ ਪਾਤਸ਼ਾਹ ਜੀ ਨੇ ਆਕੇ ਦਰਮਿਆਨ ਇਕ ਜਗ੍ਹਾ ਖੂਹੀ ਦਾ ਟੱਕ ਆਪਣੇ ਕਰ ਕਮਲਾਂ ਨਾਲ ਲਾਇਆ ਅਰ ਨਾਲ ਹੀ ਇਕ ਨਵੇਂ ਪਿੰਡ ਵਾਸਤੇ ਇਕ ਮੋੜੀ ਗੱਡ ਦਿਤੀ ।

ਬਸ ਫਿਰ ਕੀ ਸੀ ! ਉਸ ਚੱਕ ਤੋਂ ਬਹੁਤ ਸਾਰੇ ਨਾਮਧਾਰੀ ਸਿੰਘ ਜਿਹਨਾਂ ਦਾ ਰਕਬਾ ਇਸ ਪਾਸੇ ਵਧੇਰਾ ਸੀ, ਉਨ੍ਹਾਂ ਇਥੇ ਆਕੇ ਘਰ ਤੇ ਹਵੇਲੀਆਂ ਬਣਾ ਲਏ ਤੇ ਇਸ ਨਵੀਂ ਆਬਾਦੀ ਦਾ ਨਾਮ ਗੁਰੂ ਚਕ ਕਰਕੇ ਮਸ਼ਹੂਰ ਹੋ ਗਿਆ । ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵਕਤ ਏਥੇ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹਜ਼ੂਰੀ ਵਿਚ ਇਸ ਨਗਰ ਹੋਲੇ ਵੀ ਹੁੰਦੇ ਰਹੇ ।

ਪਾਕਿਸਤਾਨ ਬਣ ਜਾਣ-ਤੋਂ ਬਾਦ ਨੰਬਰਦਾਰਾਂ ਦਾ ਪ੍ਰਵਾਰ (ਸ੍ਰ: ਅਮਰ ਸਿੰਘ, ਧਿਆਨ ਸਿੰਘ ਮੁਕੇਰੀਆਂ) ਦੇ ਨੇੜੇ ਭੱਟੀਆਂ ਪਿੰਡ ਦੇ ਅਲਾਟੀ ਬਣੇ।

## ਗੁਰੂ ਚੱਕ ਵਿਚ ਕਿਰਤ ਵਿਰਤ

ਪਿਤਾ ਜੀ ਦਸਿਆ ਕਰਦੇ ਕਿ ਗੁਰੂ ਚੱਕ ਜਾ ਕੇ ਮੈਂ ਸਾਉਣੀ ਦੇ ਸੀਜ਼ਨ ਵਿਚ ਮੁੰਜੀ ਦੀ ਲਵਾਈ ਤੇ ਫੰਡਾਈ ਕਰ ਲੈਂਦਾ ਅਤੇ ਹਾੜੀ ਦੀ ਫਸਲ ਸਮੇਂ ਕਣਕ ਦੀਆਂ ਵਾਢੀਆਂ ਕਰਕੇ ਛਕਣ ਛਕੌਣ ਜੋਗੇ ਦਾਣੇ ਕਰ ਲੈਂਦਾ ਤੇ ਸਮਾਂ ਮਿਲਣ ਤੇ ਮੈਂ ਗੁਜਰਾਂ ਵਾਲੇ ਸੰਤ ਕੇਸਰ ਸਿੰਘ ਜੀ ਚੁਪ (ਸੇਖਵਾਂ ਵਾਲਿਆ) ਦੇ ਡੇਰੇ ਚਲਾ ਜਾਂਦਾ ਉਥੇ ਜਾ ਕੇ ਲੰਗਰ ਦੀ ਸੇਵਾ ਅਤੇ ਇਕ ਸਾਧ ਪਾਸੋਂ ਗੁਰਮੁਖੀ ਅਖਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਥਾ ਨਾਲ ਪਾਠ ਸਿਖਦਾ ਰਹਿੰਦਾ । ਇਸਤਰਾਂ ਕਿਰਤ ਵਿਰਤ ਤੇ ਗੁਜਰਾਂ ਵਾਲੇ ਸੇਵਾ ਕਰਦਿਆਂ 8 ਸਾਲ ਬੀਤ ਗਏ ।

## ਵਰਦਾਨ

ਇਕ ਵਾਰੀ ਜਦ ਸੰਤ ਕੇਸਰ ਸਿੰਘ ਜੀ ਚੁਪ ਆਪਣੇ ਨਗਰ ਸੇਖਵੀਂ ਆਏ ਹੋਏ ਸਨ ਮੈਂ ਗੁਰੂ ਚੱਕ ਤੋਂ ਵੀਰੋ ਕੀ ਆਪਣੇ ਕੋਠੇ ਲਿੰਬਣ ਵਾਸਤੇ ਜਦ ਆ ਰਿਹਾ ਸੀ ਤਾਂ ਸੇਖਵਾਂ ਦੇ ਰਸਤੇ ਹੀ ਆਉਣਾ ਸੀ. ਮੇਰੇ ਲੰਘਨ ਸਮੇਂ ਕਿਸੇ ਨੂੰ ਕਿਸੇ ਪਿੰਡ ਵਾਲੇ ਨੇ ਦਸਿਆ ਕਿ ਗੁਜਰਾਂ ਵਾਲੇ ਸੰਤ ਏਥੇ ਆਏ ਹੋਏ ਹਨ । ਮੈਂ ਅੱਗੇ ਜਾਣ ਤੋਂ ਮੁੜ ਪਿਆ ਅਤੇ ਆਕੇ ਸੰਤਾਂ ਦੇ ਦਰਸ਼ਨ ਕੀਤੇ । ਮੈਂ ਜਦ ਚਰਨਾਂ ਤੇ ਮੱਥਾ ਟੇਕਿਆ ਤਾਂ ਸੰਤ ਬਹੁਤ ਹੀ ਪ੍ਰਸੰਨ ਹੋਏ, ਜਲ ਪਾਣੀ ਛਕਣ ਉਪ੍ਰੰਤ ਮੈਨੂੰ ਪੁਛਣ ਲਗੇ. ਬੇਲਾ ਸਿੰਘ ਤੂੰ ਕਿਧਰੋਂ ਆਇਆ ਅਤੇ ਕਿਧਰੇ ਚਲਿਆ ਹੈ ? ਮੈਂ ਅਰਜ਼ ਕੀਤੀ, ਸੰਤ ਜੀ ਮੈਂ ਗੁਰੂ ਚਕੋਂ ਵੀਰੋ ਕੀ ਅਪਨੇ ਕੱਚੇ ਕੋਠੇ ਲਿੰਬਣ ਵਾਸਤੇ ਚਲਿਆ ਹਾਂ । ਸੰਤਾਂ ਨੇ ਸੁਭਾਵਕ ਹੀ ਬਚਨ ਕੀਤਾ, ਬੇਲਾ ਸਿੰਘ ਛਡ ਪਰਾਂ ਕਚਿਆਂ ਕੋਠਿਆਂ ਨੂੰ ਕੀ ਲਿਬਣਾ ਹੈ, ਪੱਕੇ ਹੀ ਬਣ ਜਾਣਗੇ. ਤੂੰ ਭਜਨ ਕਰਿਆ ਕਰ । ਇਸ ਬਚਨ ਤੋਂ ਬਾਅਦ ਮੈਨੂੰ ਆਖਿਆ ਕਿ ਸਾਡੇ ਕੋਠੇ ਦੇ ਨੇੜੇ ਤੇੜੇ ਜੋ ਘਰ ਹਨ, ਉਨ੍ਹਾਂ ਨੂੰ ਕਹਿ ਦੇ ਕਿ ਆਪੋ ਆਪਣੇ ਕੋਠੇ ਸੰਭਾਲ ਲੈਣ ਮੈਂ ਆਪਣਾ ਕੋਠਾ ਪੱਕਾ ਕਰਨ ਲਗਾ ਹਾਂ, ਸੰਤਾਂ ਦਾ ਬਚਨ ਮੰਨ ਕੇ ਲਾਗੇ ਦੇ ਘਰਾਂ ਵਾਲਿਆਂ ਨੂੰ ਮੈਂ ਜਦ ਸੁਨੇਹਾ ਦੇਕੇ ਆਇਆ ਤਾਂ ਸੰਤ ਕਹਿਣ ਲਗੇ ਆਹ ਜੋ ਕੰਗਣੀ ਦੀ ਪਰਾਲੀ ਬਾਹਰ ਲੱਗੀ ਹੈ, ਇਸਨੂੰ ਅੰਦਰ ਸੁਟ ਦੇਹ. ਜਦ ਮੈਂ ਉਹ ਪਰਾਲੀ ਅੰਦਰ ਸੁਟ ਦਿਤੀ ਤਾਂ ਆਪ ਉਠਕੇ ਦਾਇਰੇ ਵਿਚ ਅੱਗ ਦੀ ਇਕ ਅੰਗਿਆਰੀ ਲਿਆਕੇ ਅੰਦਰ ਕਖਾਂ ਵਿਚ ਰਖ ਦਿਤੀ ਤੇ ਥੋੜੇ ਚਿਰ ਵਿਚ ਅੱਗ ਮਚ ਗਈ ਤੇ ਵੇਖਦਿਆਂ ਵੇਖਦਿਆਂ ਸਾਰੇ ਕੋਠੇ ਦਾ ਛੱਤ ਸੜ ਗਿਆ ਤੇ ਕੰਧਾਂ ਖਲੋਤੀਆਂ ਰਹੀਆਂ, ਜਦ ਲੋਕੀ ਅੱਗ ਬੁਝਾਉਣ ਵਾਸਤੇ ਆਏ, ਤਾਂ ਸੰਤ ਆਖਣ ਲਗੇ ਭਈ ਅਸਾਂ ਆਪਣਾ ਕੋਠਾ ਪੱਕਾ ਕੀਤਾ ਹੈ ਤੁਸੀਂ ਸਾਰੇ ਪਿਛਾਂਹ ਹਟ ਜਾਵੋ। ਉਸ ਦਿਨ ਰਾਤ ਮੈਂ ਵੀ ਉਥੇ ਰਹਿਆ ਤੇ ਸੰਤ ਵੀ । ਸਵੇਰੇ ਪੈਦਲ ਹੀ ਸੰਤ ਗੁਜਰਾਂ ਵਾਲੇ ਵੱਲ ਚਲੇ ਗਏ ਤੇ ਮੈਂ ਵੀਰੋਕੀ ਆਕੇ ਕੋਠੇ ਲਿੰਬਣ ਤੋਂ ਬਗੈਰ ਹੀ ਦੋ ਦਿਨ ਰਹਿਕੇ ਗੁਰੂ ਚੱਕ ਵਾਪਸ ਆ ਗਇਆ ।

## ਗੁਰੂ ਚਕ ਤੋ ਸਨਖਤਰੇ

ਇਸਤਰਾਂ ਰਹਿੰਦਿਆ ਸੰਮਤ 1970 ਵਿਚ ਗੁਰੂ ਚੱਕ ਦੇ ਨੰਬਰਦਾਰ ਦੇ ਸਪੁਤ੍ਰ ਸ੍ਰੀ ਅਰੂੜ ਸਿੰਘ ਦਾ ਵਿਆਹ ਆ ਗਿਆ ਇਸਦੀ ਜਨੇਤ ਦੜਪ ਦੇ ਇਲਾਕੇ ਦੇ ਨਗਰ ਸੱਦੋਵਾਲੇ ਉਚੇ ਗੁਰੂ ਘਰ ਦੇ ਪਰਮ ਸ਼ਰਧਾਲੂ ਸ੍ਰੀ

ਮਾਨ ਬਾਬਾ ਸੌਣ ਸਿੰਘ ਜੀ ਦੇਊ ਗੋਤ ਦੇ ਘਰ ਆਉਣੀ ਸੀ । ਪਿਤਾ ਜੀ ਦੱਸਣ ਅਨੁਸਾਰ ਦੋਵੇ ਘਰ ਹੀ ਨਾਮਧਾਰੀ ਸੰਗਤ ਵਿਚ ਬੜੇ ਮਸ਼ਹੂਰ ਸਨ ਭਾਵੇਂ ਬਾਬਾ ਸੌਣ ਸਿੰਘ ਜੀ ਲਾਇਲਪੁਰ ਦੀ ਬਾਰ ਵਿਚ ਮੁਰਬੇ ਖਰੀਦ ਕੇ ਉਥੇ ਵੀ ਰਿਹਾਇਸ਼ ਰਖਦੇ ਸਨ ਤੇ ਉਸ ਚਕ ਦਾ ਨਾਮ ਵੀ ਸਦੇ ਵਾਲਾ ਹੀ ਰਖਿਆ ਹੋਇਆ ਸੀ ਪਰ ਉਹਨਾਂ ਨੇ ਆਪਣੀ ਬੀਬੀ ਦਾ ਆਨੰਦ ਕਾਰਜ ਦਤਪ ਵਾਲੇ ਨਗਰ ਹੀ ਕੀਤਾ. ਜਿਥੇ ਗੁਰੂ ਚਕ ਬਹੁਤ ਸਾਧ ਸੰਗਤ ਇਕਠੀ ਹੋਈ, ਓਥੇ ਸੱਦੋਵਾਲੇ ਵਾਲੇ ਵੀ ਬਾਰਾਤ ਤੋਂ ਇਲਾਵਾ ਕਾਫੀ ਗਿਣਤੀ ਵਿਚ ਸਾਧ ਸੰਗਤ ਆਈ ਹੋਈ ਸੀ ।

ਗੁਰੂ ਚਕੋਂ ਲੰਗਰ ਦੀ ਸੇਵਾ ਵਾਸਤੇ ਮੈਨੂੰ ਵੀ ਲਿਆਂਦਾ ਗਿਆ । ਇਹ ਆਨੰਦ ਕਾਰਜ ਦਾ ਮੇਲਾ ਬਹੁਤ ਹੀ ਧੂਮਧਾਮ ਨਾਲ ਹੋਇਆ । ਮੈਂ ਲੰਗਰ ਦੀ ਸੇਵਾ ਬਹੁਤ ਉਤਸ਼ਾਹ ਨਾਲ ਕਰਦਾ ਰਿਹਾ । ਬਾਬਾ ਜੀ ਦੀ ਸਪੁਤ੍ਰੀ ਕਿਸ਼ਨ ਕੌਰ ਦਾ ਆਨੰਦ ਕਾਰਜ ਹੋ ਜਾਣ ਉਪ੍ਰੰਤ ਜਦ ਤੀਸਰੇ ਦਿਨ ਸਾਧ ਸੰਗਤ ਸੱਦੋਵਾਲੇ ਤੋਂ ਵਿਦਿਆ ਹੋਣ ਲਗੀ ਤਾਂ ਇਸ ਇਲਾਕੇ ਦੇ ਬਿਹੰਗਮ (ਸੰਤ ਪਾਲਾ ਸਿੰਘ ਜੀ ਸ਼ੋਰ ਕੋਟ, ਸੰਤ ਟਹਿਲ ਸਿੰਘ ਜੀ ਸੱਦੋਵਾਲ ਬਾਬਾ ਹੇਮ ਸਿੰਘ ਕਪੂਰਾ, ਸੰਤ ਨਥਾ ਸਿੰਘ ਹਥਵਡੀਆ ਆਦਿਕ) ਸਾਧ ਮੇਰੇ ਦੁਆਲੇ ਆ ਇਕਠੇ ਹੋਏ ਤੇ ਕਹਿਣ ਲਗੇ ਕਿ ਤੈਨੂੰ ਅਸਾਂ ਹੁਣ ਗੁਰੂ ਚੱਕ ਨਹੀਂ ਜਾਣ ਦੇਣਾ ਤੇ ਸਨਖਤ੍ਰੇ ਸੜਕ ਉਤੇ ਇਕ ਨਵਾਂ ਡੇਰਾ ਬਨਾਣ ਲਗੇ ਹਾਂ ਤੈਨੂੰ ਉਸ ਡੇਰੇ ਦਾ ਮਹੰਤ ਬਣਾਉਣਾ ਹੈ । ਬਾਵਜੂਦ ਗੁਰੂ ਚੱਕ ਦੇ ਸਰੀਰਾਂ ਵਲੋਂ ਮੈਨੂੰ ਵਾਪਸ ਲਿਜਾਣ ਦੇ ਇਸ ਜਥੇ ਨੇ ਮੈਨੂੰ ਵਾਪਸ ਗੁਰੂ ਚੱਕ ਨ ਜਾਣ ਦਿੱਤਾ। ਤੇ ਸਗੋਂ ਸਾਰਾ ਜਥਾ ਮੈਨੂੰ ਨਵੀਂ ਬਣ ਰਹੀ ਬਾਬੇ ਸਨਖਤਰੇ ਦੀ ਧਰਮਸ਼ਾਲਾ ਲੈ ਆਇਆ। ਉਸ ਵਕਤ ਇਹ ਜਗ੍ਹਾ ਉਜਾੜ ਜਿਹੀ ਸੀ ਇਸਦੇ ਪਹਾੜ ਪਾਸੇ ਸਰਕਾਰੀ ਮਿਡਲ ਸਕੂਲ ਬੋਰਡਿੰਗ ਸਮੇਤ ਚਾਲੂ ਹੋ ਰਿਹਾ ਸੀ ਸਕੂਲ ਤੋਂ ਕੁਝ ਦੂਰ ਸੰਤ ਪਾਲਾ ਸਿੰਘ ਜੀ ਨੇ ਕੱਖਾਂ ਦੀ ਇਕ ਝੋਪੜੀ ਬਣਾ ਰੱਖੀ ਸੀ ।

ਮੈਨੂੰ ਉਸ ਝੌਂਪੜੀ ਵਿਚ ਬੈਠਾ ਕੇ ਸਾਰੇ ਜਥੇ ਨੇ ਇਥੇ ਲੰਗਰ ਪਾਣੀ ਤੇ ਰਿਹਾਇਸ਼ੀ ਮਕਾਨ ਦੇ ਪ੍ਰਬੰਧ ਵਾਸਤੇ ਖਾਨਪੁਰ ਬੁਲਾਰ, ਟਪਿਆਲੇ, ਵੀਰਕੋ, ਖਾਰੇ, ਰਤੀਆਂ ਆਦਿ ਪਿੰਡਾਂ ਵਿਚ ਉਗ੍ਰਾਹੀ ਕਰਨੀ ਸ਼ੁਰੂ ਕਰ ਦਿਤੀ । ਪਰ ਮੈਨੂੰ ਉਥੋਂ ਕਿਸੇ ਪਾਸੇ ਨ ਜਾਣ ਦਿੰਦੇ ।

## ਸਨਖਤਰੇ ਧਰਮਸ਼ਾਲਾ ਕਿਵੇਂ ਬਣੀ ?

ਪਿਤਾ ਜੀ ਦੱਸਿਆ ਕਰਦੇ ਕਿ ਖਾਨਪੁਰ ਬੁਲਾਰ ਤੇ ਟਪਿਆਲੇ ਦਾ ਕੋਈ 900 ਕਨਾਲ ਦਾ ਰਕਬਾ ਬੰਜਰ ਕਦੀਮ ਦੇ ਰੂਪ ਵਿਚ ਇਹ ਸ਼ਾਮਲਾਟ ਦੇ ਤੌਰ ਤੇ ਮਾਲ ਦੇ ਕਾਗਜ਼ਾਂ ਵਿਚ ਦਰਜ ਸੀ । ਤਿੰਨਾਂ ਪਿੰਡਾਂ ਦੇ ਸੈਂਕੜੇ ਲੋਕ ਮਾਲਕ ਹੋਣ ਸਦਕਾ ਨ ਕੋਈ ਇਸ ਸ਼ਾਮਲਾਟ ਨੂੰ ਤਕਸੀਮ ਕਰਾਉਂਦਾ ਤੇ ਨ ਕੋਈ ਕਾਸ਼ਤ ਕਰਦਾ, ਸਗੋਂ ਇਸ ਬੰਜਰ ਵਿਚੋਂ ਕੁਝ ਉਪਜਾਊ ਜ਼ਮੀਨ ਵੀਰੋਕਿਆਂ ਦੇ ਦੋ ਚਾਰ ਘਰ ਤੇ ਕੁਝ ਸਨਖਤ੍ਰੇ ਦੇ ਪੁਰਾਣੇ ਕਾਸ਼ਤਕਾਰ ਮੁਸਲਮਾਨ ਅਰਾਈਆ ਦੇ ਤਿੰਨ ਘਰ (ਗੁਲਾਮ ਮੁਹੰਮਦ, ਨਬੀ ਬਖਸ਼ ਤੇ ਇਮਾਮਦੀਨ) ਬਿਨਾਂ ਕਿਸੇ ਮਾਲਕ ਨੂੰ ਹਿੱਸਾ ਜਾਂ ਲਗਾਨ ਦੇਣ ਦੇ ਪਤਾ ਨਹੀਂ ਕਦੋਂ ਦੇ ਵਾਹੁੰਦੇ ਖਾਂਦੇ ਸਨ । ਭਾਵ ਤਿੰਨਾਂ ਪਿੰਡ੍ਹਾ ਦੀ ਏਹ ਸ਼ਾਮਲਾਤ ਜਮੀਨ ਬਿਲਕੁਲ ਨਿਖਸਮੀ ਪਈ ਹੋਈ ਸੀ ।

ਸੰਨ 1914 ਵਿਚ ਸਰਕਾਰੀ ਤੌਰ ਤੇ ਜਦ ਸਾਰੇ ਪੰਜਾਬ ਦੇ ਬੰਦੋਬਸਤ ਦਾ ਹੁਕਮ ਹੋਇਆ ਤਾਂ ਇਸ ਇਲਾਕੇ ਵਿਚ ਬੰਦੋਬਸਤ ਅਫਸਰ ਸ੍ਰ: ਚੰਦਾ ਸਿੰਘ ਨਾਰਲੀ (ਜ਼ਿਲ੍ਹਾ ਅੰਮ੍ਰਿਤਸਰ) ਵਾਲਾ ਨਾਇਬ ਤਹਿਸੀਲਦਾਰ ਲੱਗਾ (ਇਹ ਸ੍ਰਦਾਰ ਅੰਮ੍ਰਿਤਸਰ ਹੋਏ ਨਾਮਧਾਰੀ ਸ਼ਹੀਦ ਸ੍ਰ: ਬੀਹਲਾ ਸਿੰਘ ਜੀ ਦਾ ਭਤੀਜਾ ਲਗਦਾ ਸੀ ਇਸਦੇ ਅੰਦਰ ਨਾਮਧਾਰੀਪਨ ਦੀ ਅਣਖ ਕਾਇਮ ਸੀ )ਸ੍ਰ: ਚੰਦਾ ਸਿੰਘ ਜੀ ਨੇ ਮਾਲ ਦੇ ਕਾਗਜ਼ਾਂ ਵਿਚ ਇਹ ਰਕਬਾ ਨਿਖਸਮਾਂ ਵੇਖਿਆ, ਤਾਂ ਉਸਨੇ ਤਿੰਨਾਂ ਪਿੰਡਾਂ ਦੇ ਮਾਲਕ ਇਕਠੇ ਕੀਤੇ ਅਤੇ ਦਸਿਆ ਕਿ ਤੁਹਾਡਾ ਇਤਨਾ ਰਕਬਾ ਸਨਖਤਰੇ ਦੇ ਕਾਗਜ਼ਾਂ ਵਿਚ ਬਹੁਤ ਸਾਰਾ ਬੰਜਰ ਕਦੀਮ ਤੇ ਕੁਝ ਗੈਰ ਮਾਲਕ ਮੁਫਤੋ ਮੁਫਤ ਕਾਸ਼ਤ ਵੀ ਕਰਦੇ ਹਨ ਜਿਸਦਾ ਤੁਹਾਨੂੰ ਤਾਂ ਕੋਈ ਫਾਇਦਾ ਨਹੀਂ ਜੇਕਰ ਤੁਸੀ ਮੇਰੀ ਗੱਲ ਮੰਨੋਂ, ਸਨਖਤਰੇ ਸੜਕ ਤੇ ਬਾਬੇ ਸਨਖਤਰੇ ਦੇ ਨਾਮ ਦੀ ਇਕ ਧਰਮਸ਼ਾਲਾ ਬਣਵਾਕੇ ਕਾਸਤ ਸ਼ੁਦਾ ਰਕਬਾ ਉਸਦੇ ਨਾਮ ਲਗਵਾ ਦੇਵੋ । ਤਾਂ ਕਿ ਇਸਦਾ ਫਾਇਦਾ ਕਿਸੇ ਧਰਮ ਅਸਥਾਨ ਤੇ ਆਮ ਲੋਕਾਂ ਨੂੰ ਹੋਵੇ ।

ਸ੍ਰ: ਚੰਦਾ ਸਿੰਘ ਦੀ ਜਦ ਸਾਰੇ ਜਿਮੀਦਾਰਾਂ ਨੇ ਇਹ ਗੱਲ ਮੰਨ ਕੇ ਆਪਣੀ ਸ਼ਾਮਲਾਟ ਦਾ ਗੈਰ ਮਾਲਕਾਂ ਹੇਠ ਕਾਸ਼ਤ ਹੁੰਦਾ ਰਕਬਾ ਕਿਸੇ ਧਰਮਸਾਲਾ ਨੂੰ ਦੇਣਾ ਮੰਨ ਲਿਆ, ਤਾਂ ਸ੍ਰਦਾਰ ਜੀ ਨੇ ਧਰਮਸਾਲਾ ਤਿਆਰ ਕਰਨ ਵਾਸਤੇ ਨਾਲ ਹੀ ਇਹ ਤਜਵੀਜ਼ ਰੱਖ ਦਿੱਤੀ ਕਿ ਇਹ ਧਰਮਸ਼ਾਲਾ ਸਾਰੇ ਦੇਊ ਤਪੇ

ਦੇ ਪਿੰਡਾਂ ਦੀ ਸਾਂਝੀ ਹੋਵੇਗੀ, ਇਸ ਵਾਸਤੇ 24-25 ਪਿੰਡਾਂ ਦੇ ਜ਼ਿਮੀਦਾਰਾਂ ਨੂੰ ਇਕ ਰੁਪਿਆ ਹਲ ਪ੍ਰਤੀ ਬਾਡ (ਉਗਰਾਹੀ) ਲਾਈ ਜਾਵੇ ਤੇ ਉਸ ਰਕਮ ਨਾਲ ਧਰਮਸ਼ਾਲਾ ਦਾ ਇਕ ਵਡਾ ਹਾਲ ਕਮਰਾ ਤਿਆਰ ਕੀਤਾ ਜਾਵੇ । ਇਸ ਢੰਗ ਨਾਲ ਸ੍ਰ: ਚੰਦਾ ਸਿੰਘ ਜੀ ਨੇ ਸਾਰੇ ਪਿੰਡਾਂ ਵਿਚੋਂ ਰਕਮ ਇਕਠੀ ਕਰਕੇ ਆਪਣੇ ਪ੍ਰਬੰਧ ਹੇਠਾਂ ਜਿਥੇ ਪਹਿਲਾਂ ਪਟਵਾਰੀਆਂ ਨੂੰ ਕਹਿਕੇ ਕਾਸ਼ਤ ਸੁਦਾ ਰਕਬਾ ਕਰਕੇ ਧਰਮਸ਼ਾਲਾ ਦੇ ਨਾਮ ਇੰਦਰਾਜ ਕਰਵਾ ਦਿਤਾ ਤੇ ਉਸ ਰਕਬੇ ਨੂੰ ਸੁਕਾਰੀ ਮੁਆਮਲਾ ਲਾਕੇ ਉਹ ਅਸਲ ਮਾਲਕਾਂ ਦੇ ਮਾਮਲੇ ਵਿਚ ਹੀ ਸ਼ਾਮਲ ਕਰਵਾ ਦਿਤਾ ਅਥਵਾ ਜਿਹੜੇ ਲੋਕ ਉਹ ਰਕਬਾ ਕਾਸ਼ਤ ਕਰਿਆ ਕਰਦੇ ਸਨ ਉਨ੍ਹਾਂ ਨੂੰ ਧਰਮਸ਼ਾਲਾ ਦੇ ਮੁਜਾਰੇ ਬਣਾ ਦਿੱਤਾ ਤੇ ਨਾਮ ਮਾਤਰ ਲਗਾਨ ਲਗਾਕੇ ਗੈਰ ਦਖੀਲਕਾਰ ਕਰਾਰ ਦੇ ਦਿੱਤਾ, ਉਥੇ ਇੱਕਠੀ ਹੋਈ ਰਕਮ ਨਾਲ ਛਿਆਂ ਪੱਖਿਆਂ ਦਾ ਇਕ ਪੱਕਾ ਕਮਰਾ ਤਿਆਰ ਕਰਵਾ ਦਿਤਾ ।

ਪਿਤਾ ਜੀ ਦਸਦੇ ਕਿ ਉਸ ਵਕਤ ਏਹ ਸਾਰਾ ਕੁਝ ਮੇਰੇ ਹੱਥੀਂ ਕੀਤਾ ਕਰਵਾਇਆ ਗਿਆ ਤੇ ਏਸੇ ਕਰਕੇ ਧਰਮਸ਼ਾਲਾ ਵਾਲੀ ਜ਼ਮੀਨ ਦਾ ਸਰਕਾਰੀ ਕਾਗਜ਼ਾਂ ਵਿਚ ਇਹ ਇੰਦਰਾਜ ਦਰਜ ਕਰਵਾ ਦਿਤਾ । "ਧਰਮਸ਼ਾਲਾ ਬਾਬਾ ਸਨਖਤਰਾ ਬਾਹਤਮਾਮ ਬੇਲਾ ਸਿੰਘ ਵਲਦ ਜੋਤਾ ਸਿੰਘ ਨੂੰ ਇਸ ਰਕਬੇ ਦਾ ਇਤਨਾ ਲਗਾਨ ਕਾਸ਼ਤਕਾਰ ਦੇਣ ਜਦੋਂ ਚਾਹੇ ਭਾਈ ਬੇਲਾ ਸਿੰਘ ਇਹਨਾਂ ਕਾਸ਼ਤਕਾਰਾਂ ਨੂੰ ਬੇਦਖ਼ਲ ਕਰ ਸਕਦਾ ਹੈ । ਇਸ ਤਰਾਂ ਸ੍ਰ: ਚੰਦਾ ਸਿੰਘ ਨੇ ਦੋਵੇਂ ਕੰਮ ਮੁਕੰਮਲ ਕਰ ਦਿੱਤੇ, ਤਾਂ ਕਿਸੇ ਆਦਮੀ ਮੁਖਬਰੀ ਕਰ ਦਿਤੀ ਕਿ ਸ੍ਰ: ਚੰਦਾ ਸਿੰਘ ਨਾਰਲੀ ਦੇ ਇਕ ਨਾਮਧਾਰੀ ਸ਼ਹੀਦ ਸ੍ਰ: ਬੀਹਲਾ ਸਿੰਘ ਦੇ ਪਰਵਾਰ ਨਾਲ ਸਬੰਧਤ ਹੋਣ ਕਰਕੇ ਸਨਖਤਰੇ ਨਾਮਧਾਰੀਆਂ ਦਾ ਇਕ ਕੇਂਦਰ ਕਾਇਮ ਕਰ ਰਿਹਾ ਹੈ । ਇਸ ਮੁਕਬਰੀ ਦੇ ਕਾਰਨ 8-9 ਮਹੀਨੇ ਸ੍ਰ: ਚੰਦਾ ਸਿੰਘ ਜੀ ਨੂੰ ਮੁਅੱਤਲ ਕਰ ਦਿਤਾ ਗਿਆ ਜਦ ਫਿਰ ਬਹਾਲ ਹੋਏ, ਤਾਂ ਸ੍ਰਦਾਰ ਜੀ ਨੇ ਮਾਲ ਦੇ ਕਾਗਜ਼ਾਂ ਤੋਂ ਵਖਰਾ ਇਕ ਸੀਰਾਜਾ ਤੇ ਜਮਾਂਬੰਦੀ ਦੇ ਕਾਰਜ਼ ਵਖਰੇ ਤਿਆਰ ਕਰਵਾ ਕੇ ਮੈਨੂੰ ਦਿਵਾ ਦਿਤੇ । ਤੇ ਮੈਨੂੰ ਆਖਿਆ ਭਾਈ ਬੇਲਾ ਸਿੰਹਾਂ ਮੈਂ ਜੋ ਤੇਰੀ ਧਰਮਸ਼ਾਲਾ ਵਾਸਤੇ ਕਾਨੂੰਨੀ ਮੇਖਾਂ ਲਾ ਦਿੱਤੀਆਂ ਹਨ ਇਸਨੂੰ ਵਲੈਤ ਵਾਲੇ ਵੀ ਨਹੀਂ ਪੁੱਟ ਸਕਣਗੇ, ਤੂੰ ਇਸ ਨੂੰ ਪ੍ਰਾਪਤ ਕਰਨ ਵਾਂਸਤੇ ਕਾਹਲਾ ਨ ਪਵੀਂ, ਅਜੇ ਪਤਾ ਨਹੀਂ ਕਦੋਂ ਇੰਤਕਾਲ ਹੋਵੇ ? ਫਿਰ ਇੰਤਕਾਲ ਹੋ ਜਾਣ ਦੇ ਬਾਦ ਵੀ ਇਕ ਦੋ ਜ਼ਮਾ ਬੰਦੀਆਂ ਤਕ ਕੁਝ ਨਹੀਂ ਕਰਨਾ ਫਿਰ ਮੁਜਾਰਿਆਂ ਤੇ ਲਗਾਨ ਤੇ ਬੇਦਖ਼ਲੀ ਦੇ ਦਾਅਵੇ ਕਰ ਦੇਵੀਂ। ਉਤਨਾ ਚਿਰ

ਜਿਵੇਂ ਹੋਵੇ ਤਕੜਾ ਹੋਕੇ ਧਰਮਸ਼ਾਲਾ ਵਿਚ ਗੁਜ਼ਾਰਾ ਕਰੀਂ ਜਾਵੀਂ। ਪਿਤਾ ਜੀ ਦਸਦੇ ਸਨ ਕਿ ਸ: ਚੰਦਾ ਸਿੰਘ ਇਤਨਾ ਕੁਝ ਕਰ ਕਰਵਾਕੇ ਤੇ ਮੈਨੂੰ ਤਕੜੇ ਹੋਕੇ ਬੈਠੇ ਰਹਿਣ ਦੀ ਤਾਕੀਦ ਕਰਕੇ ਸ੍ਰ: ਚੰਦਾ ਸਿੰਘ ਜੀ ਕਿਸੇ ਹੋਰ ਥਾਂ ਵਾਸਤੇ ਤਬਦੀਲ ਹੋ ਗਏ ਤੇ ਮੈਂ ਪਿੰਡਾਂ ਵਿਚੋਂ ਹਾੜੀ ਸਾਉਣੀ ਦਾਣਿਆਂ ਦੀ ਉਗਰਾਹੀ ਕਰਕੇ ਡੇਰੇ ਦਾ ਲੰਗਰ ਚਲਾਉਂਦਾ ਰਹਿਆ। ਤੁਹਾਨੂੰ ਮੈਂ ਗੁਰੂ ਚੱਕੋਂ ਡੇਢ ਕੁ ਸਾਲ ਪਿਛੋਂ ਏਥੇ ਇਕ ਕਮਰਾ ਰਿਹਾਇਸ਼ ਵਾਲਾ ਬਣਾਕੇ ਮੰਗਵਾ ਲਿਆ ਸੀ, ਉਸ ਵਕਤ ਤੇਰੀ ਉਮਰ ਦੋ ਕੁ ਸਾਲ ਦੇ ਕਰੀਬ ਹੋਵੇਗੀ ਜਦੋਂ ਤੁਹਾਨੂੰ ਮੈਂ ਗੁਰੂ ਚਕੋਂ ਸਨਖਤ੍ਰੇ ਮੰਗਵਾਇਆ ਸੀ। (ਸੰਨ 1915 ਈਸਵੀ ਦਾ ਵਾਕਿਆਤ ਹੈ)

ਭਾਂਵੇਂ ਰਾਹੀ ਮੁਸਾਫਿਰਾਂ ਨੂੰ ਲੰਗਰ ਪਾਣੀ ਦੇਣ ਕਰਕੇ ਕਈ ਵਾਰੀ ਰਸਦ ਬਸਤ ਦੀ ਘਾਟ ਵੀ ਹੋ ਜਾਂਦੀ, ਪਰ ਮੈਂ ਸ੍ਰਦਾਰ ਜੀ ਦੇ ਕਹਿਣ ਅਨੁਸਾਰ ਧਰਮਸ਼ਾਲਾ ਵਿਚ ਅਡੋਲ ਟਿਕਿਆ ਰਹਿਆ।

ਆਲੇ ਦੁਆਲੇ ਦੇ ਨਾਮਧਾਰੀ ਤੇ ਗੈਰ ਨਾਮਧਾਰੀ ਜ਼ਿਮੀਦਾਰ ਹਾੜੀ ਸੌਣੀ ਦਾਣੇ ਦੇਕੇ ਮੇਰੀ ਮਦਦ ਕਰਿਆ ਕਰਦੇ। ਸੰਤ ਪਾਲਾ ਸਿੰਘ ਜੀ ਵੀ ਏਥੇ ਆਉਂਦੇ ਜਾਂਦੇ ਰਹਿੰਦੇ।

## ਬਾਬੇ ਸਨਖਤਰੇ ਬਾਬਤ ਸੰਖਿਪਤ ਜਾਣਕਾਰੀ
## (ਹੇਮ ਨਗਰ ਤੋਂ ਸਨਖਤਰਾ ਨਾਮ)

ਪਿਤਾ ਜੀ ਦੇ ਦਸਣ ਅਨੁਸਾਰ ਸਨਖਤਰੇ ਕਸਬੇ ਦਾ ਨਾਮ ਪਹਿਲਾਂ ਹੇਮ ਨਗਰ ਹੋਇਆ ਕਰਦਾ ਸੀ ਜੋ ਦੇਊ ਤਪੇ ਦਾ ਕੇਂਦ੍ਰੀ ਕਸਬਾ ਸੀ, ਇਸ ਸਾਰੇ ਕਸਬੇ ਦਾ ਮਾਲਕ ਬਾਬੇ ਸਨਖਤਰੇ ਦਾ ਪਿਤਾ ਸੀ ਤੇ ਇਹ ਮਾਪਿਆਂ ਦਾ ਇਕਲੌਤਾ ਪੁਤ੍ਰ ਸੀ, ਜਦ ਇਹ 15 ਕੁ ਸਾਲ ਦਾ ਹੋਇਆ ਤਾਂ ਕੁਦਰਤੀ ਇਸਦਾ ਸੰਪਰਕ ਗੁਰੂ ਨਾਥ ਦੇ ਚੇਲਿਆਂ ਸਿੱਧਾਂ ਨਾਲ ਹੋ ਗਿਆ ਅਤੇ ਉਹਨਾਂ ਦੀ ਸੰਗਤ ਨਾਲ ਇਹ ਭੀ ਘਰ ਦੇ ਜੀਵਨ ਤੋਂ ਉਪਰਾਮ ਹੋ ਗਿਆ। ਜਦ ਇਸਦੇ ਮਾਤਾ ਪਿਤਾ ਨੇ ਇਸਦਾ ਵਿਆਹ ਕਰਨਾ ਚਾਹਿਆ ਤਾਂ ਇਸਨੇ ਸਾਫ ਇਨਕਾਰ ਕਰ ਦਿੱਤਾ, ਜਦੋਂ ਇਹ ਸਿੱਧ ਮੰਡਲੀ ਨਾਲ ਜਾਣ ਲੱਗਾ, ਤਾਂ ਮਾਪਿਆਂ ਨੇ ਵੱਡੇ ਨਾਥ ਅੱਗੇ ਅਰਜ਼ ਕੀਤੀ ਕਿ ਅਸੀਂ ਇਸਦਾ ਵਿਆਹ ਨਹੀਂ ਕਰਦੇ ਪਰ ਇਸਨੂੰ ਆਖੋ ਕਿ ਇਹ ਬਾਹਰ ਨ ਜਾਵੇ ਤੇ ਪਸ਼ੂ ਮੱਝਾਂ-ਗਊਆਂ ਚਾਰ ਲਿਆਇਆ ਕਰੇ। ਸਿੱਧ ਮੰਡਲੀ ਦੇ ਮਹੰਤ ਦਾ ਬਚਨ ਮੰਨਕੇ ਸਨਖਤਰਾ

ਆਪਣੇ ਘਰ ਹੀ ਰਹਿਕੇ ਈਸ਼ਵਰ ਦਾ ਭਜਨ ਕਰਨ ਲੱਗਾ ਤੇ ਗਊਆਂ ਮੱਝਾਂ ਨੂੰ ਬੜੇ ਪ੍ਰੇਮ ਨਾਲ ਚਾਰਨ ਲੱਗਾ ।

ਇਸਦੀ ਉਪਰਾਮਤਾ ਦੀ ਚਰਚਾ ਸਾਰੇ ਦੇਊ ਤਪੇ ਵਿਚ ਹੋਣ ਲਗੀ, ਸਗੋਂ ਆਮ ਲੋਕ ਇਸਨੂੰ ਸਨਖਤਰਾ ਪੀਰ ਆਖਣ ਲੱਗ ਪਏ, ਸਮਾਂ ਪਾਕੇ ਇਸਦੇ ਮਾਤਾ ਪਿਤਾ ਸੁਰਗਵਾਸ ਹੋ ਗਏ । ਉਸ ਵਕਤ ਇਹ 25-26 ਸੌ ਪੱਕੇ ਘੁਮਾਵਾਂ ਦੇ ਮਾਲਕ ਸਨ ।

ਸਨਖਤਰਾ ਪੀਰ ਨੇ ਆਪਣਾ ਅੰਤ ਸਮਾਂ ਜਾਣਕੇ ਅਪਣਾ ਸਾਰਾ ਰਕਬਾ ਹੀ ਨਗਰ ਨਿਵਾਸੀ ਸਾਰੇ ਗਾਹਕਾਂ ਨੂੰ ਵੰਡਣ ਦਾ ਇਰਾਦਾ ਕਰਕੇ ਸਭਨਾਂ ਨੂੰ ਬਜ਼ਾਰ ਵਿਚਲੇ ਇਕ ਬੜ੍ਹੇ ਤੇ ਇਕੱਠਾ ਕਰਕੇ ਆਖਿਆ ਜਿਹੜੀ ਜਿਹੜੀ ਤਰਫ ਕਿਸੇ ਨੂੰ ਮੇਰੇ ਵਾਲੀ ਜ਼ਮੀਨ ਲਗਦੀ ਹੈ ਉਥੋਂ ਆਪੋ ਆਪਣੀ ਲੋੜ ਯੋਗ ਜਾ ਕੇ ਜ਼ਮੀਨ ਘੇਰ ਲਵੋ ਮੇਰੇ ਵਲੋਂ ਸਭਨਾਂ ਨੂੰ ਮਾਲਕੀ ਹੱਕ ਦਿੱਤੇ ਜਾਂਦੇ ਹਨ। ਬਾਬਾ ਜੀ ਦੇ ਕਹਿਣ ਅਨੁਸਾਰ ਜੋ ਕੌਮਾਂ, ਖੱਤਰੀ, ਤੁਲੀ, ਅਬਰੋਲ, ਬਹਿਲ, ਅਸਤੀ, ਸੇਠੀ, ਆਦਕ ਗੋਤਾਂ ਵਾਲੇ ਅਤੇ ਬ੍ਰਾਹਮਣ, ਅਚਾਰਯ, ਮਿਸਤ੍ਰੀ, ਤਰਖਾਨ, ਲੁਹਾਰ, ਸਯਦ, ਅਰਾਈ, ਮੁਸਲਮਾਨ, ਜ਼ਿਮੀਦਾਰ ਤੇ ਫਕੀਰ ਆਦਿਕ ਸਾਰੇ ਆਪੋ ਆਪਣੀ ਹਿੰਮਤ ਕਰਕੇ ਬਾਬੇ ਦੀ ਜ਼ਮੀਨ ਦੇ ਮਾਲਕ ਬਣ ਗਏ।

ਨਗਰ ਦੇ ਲੋਕਾਂ ਨੂੰ ਜ਼ਮੀਨ ਤਕਸੀਮ ਕਰਕੇ ਬਾਬਾ ਜੀ ਨੇ ਸੋਚਿਆ ਕਿ ਹੋ ਸਕਦਾ ਹੈ ਕਿ ਮੇਰੇ ਬਾਅਦ ਦੁਆਲੇ ਪਿੰਡਾਂ ਦੇ ਦੇਊ ਗੋਤੀ ਇਹਨਾਂ ਨਵੇਂ ਬਣਾਏ ਮਾਲਕਾਂ ਤੋਂ ਇਹ ਜ਼ਮੀਨ ਹਥਿਆਉਣ ਵਾਸਤੇ ਤੰਗ ਹੀ ਕਰਿਆ ਕਰਨ !

ਕੁਝ ਦਿਨਾਂ ਬਾਅਦ ਬਾਬਾ ਜੀ ਨੇ ਦੁਆਲੇ ਦੇ ਸਭ ਦੇਊਆਂ ਨੂੰ ਬੁਲਾਇਆ ਤੇ ਆਖਿਆ ਕਿ ਮੈਂ ਆਪਨੀ ਮਰਜ਼ੀ ਨਾਲ ਆਪਣਾ ਰਕਬਾ ਇਸ ਪਿੰਡ ਦੇ ਲੋਕਾਂ ਨੂੰ ਬਿਨਾਂ ਕਿਸੇ ਵਿਤਕਰੇ ਤੇ ਲਿਹਾਜ਼ ਤਕਸੀਮ ਕਰ ਦਿੱਤਾ ਹੈ । ਇਸ ਰਕਬੇ ਵਾਸਤੇ ਕੋਈ ਏਥੇ ਆਕੇ ਕਿਸੇ ਮਾਲਕ ਨੂੰ ਤੰਗ ਨ ਕਰੇ, ਜਿਹੜਾ ਵੀ ਕੋਈ ਏਥੇ ਆਕੇ ਕਿਸੇ ਨੂੰ ਦੁੱਖ ਦੇਵੇਗਾ ਉਸਦੀ ਕੁਲ ਨਾਸ਼ ਹੋ ਜਾਵੇਗੀ, ਸਗੋਂ ਏਸ ਪਿੰਡ ਆ ਕੇ ਕੋਈ ਦੇਊ "ਭੂਰੇ ਉਤੇ ਨ ਬੈਠੇ" 'ਮੰਜੇ ਤੇ ਨ ਬਹੇ,' 'ਕੋਈ ਵਰਾਸਤੀ ਹੱਕ ਨ ਜਣਾਵੇ' । ਏਸੇ ਵਜ੍ਹਾਂ ਕਰਕੇ ਬਾਬਾ ਜੀ ਦੇ ਤਪ ਸਾਧਨ, ਵੈਰਾਗ, ਤਿਆਗ,ਗਊਆਂ ਗਰੀਬਾਂ ਦੇ ਪਾਲਿਕ ਹੋਣ ਤੋਂ ਇਸ ਹੇਮਨਗਰ ਪਿੰਡ ਦਾ ਨਾਮ ਸਨਖਤਰਾ ਹੀ ਪੈ ਗਿਆ ।

ਪਿਤਾ ਜੀ ਨੇ ਹੋਰ ਦੱਸਿਆ ਕਿ ਇਹ ਬਾਬਾ ਜੀ ਇਕ ਵਾਰ ਆਪਣੀ ਜ਼ਮੀਨ ਵਿਚ ਗਊਆਂ ਦਾ ਤੇ ਮੱਝਾਂ ਦਾ ਵੱਗ ਚਾਰ ਰਹੇ ਸਨ ਕਿ ਨਾਥਾਂ ਦਾ ਇਕ ਟੋਲਾ (ਮੰਡਲ) ਉਸ ਰਸਤੇ ਲੰਘਦਾ ਹੋਇਆ ਵਗ ਚੁਗਦਾ ਵੇਖਕੇ ਵਾਗੀ ਬਾਬੇ ਨੂੰ ਆਖਣ ਲਗੇ.ਬਾਬਾ ਸਾਨੂੰ ਦੁੱਧ ਛਕਾ ਪਿਆਸ ਲੱਗੀ ਹੋਈ ਹੈ ।

ਬਾਬਾ ਜੀ ਕਹਿਆ. ਕਿ ਮੈਂ ਤਾਂ ਕਿਸੇ ਗਊ. ਮੱਝ ਦਾ ਦੁੱਧ ਨਾ ਚੋਇਆ ਤੇ ਨਾ ਪੀਤਾ ਹੈ. ਤੁਸੀਂ ਆਪ ਲਵੇਰੀਆਂ ਹੇਠੋਂ ਦੁੱਧ ਚੋਂ ਕੇ ਪੀ ਲਵੋ।

ਉਹ ਨਾਥ ਜਿਸ ਲਵੇਰੀ ਹੇਠ ਬਹਿਣ ਉਹ ਪਸਮੇ ਹੀ ਨਾ, ਨਾਥ ਬੜੇ ਹੈਰਾਨ ਹੋਏ ਜਦ ਤੁਰਨ ਲੱਗੇ ਤਾਂ ਬਾਬਾ ਜੀ ਕਹਿਆ ਦੁਧ ਪੀਣ ਤੋਂ ਬਿਨਾਂ ਹੀ ਕਿਉਂ ਤੁਰ ਚਲੇ ਹੋ ? ਆਪ ਅੱਗੇ ਹੋ ਕੇ ਪਛੜਾਂ ਗਊਆਂ-ਮਝਾਂ ਨੂੰ ਥਾਪੀਆਂ ਮਾਰ ਕੇ ਆਖਦੇ ਭਲੀਓ ਸਾਧ ਪਿਆਸੇ ਹੀ ਤੁਰ ਚਲੇ ਹਨ ਇਹਨਾਂ ਨੂੰ ਦੁੱਧ ਦਿਓ. ਇਸ ਤਰ੍ਹਾਂ ਆਖਕੇ ਬਾਬਾ ਜੀ ਜਿਹੜੀ ਗਊ-ਮੱਝ ਨੂੰ ਥਾਪੜਾ ਮਾਰਨ ਉਸਦੇ ਹੇਠਾਂ ਦੁੱਧ ਦੀਆਂ ਧਾਰਾਂ ਵਗਣ ਲੱਗ ਜਾਣ ਤੇ ਨਾਥਾਂ ਨੇ ਦੁੱਧ ਨਾਲ ਆਪਣੀਆਂ ਚਿਪੀਆਂ ਭਰ ਲਈਆਂ ਤੇ ਰੱਜ ਰੱਜ ਕੇ ਦੁੱਧ ਪੀਤਾ, ਬਾਬਾ ਜੀ ਦੀ ਇਸ ਸੁਭਾਵਿਕ ਸ਼ਕਤੀ ਨੂੰ ਵੇਖ ਕੇ ਸਾਧ ਬੜੇ ਪ੍ਰਸੰਨ ਹੋਏ ਤੇ ਵਰਦਾਨ ਦੇਣ ਲਗੇ ਕਿ ਬਾਬਿਓ ਜਿਹੜਾ ਕੋਈ ਆਦਮੀ ਤੇਰਾ ਨਾਮ ਲੈ ਕੇ ਦੁੱਧ-ਪੁੱਤ ਦੀ ਸੁਖਣਾ ਸੁਖੇਗਾ, ਉਸਦੀ ਸੁਖਣਾ ਪੂਰੀ ਹੋਵੇਗੀ ਤੇਰੇ ਨਾਮ ਵਾਲਾ ਕਸਬਾ ਸਾਰੀ ਦੁਨੀਆਂ ਵਿਚ ਸਮਾਂ ਪਾਕੇ ਮਸ਼ਹੂਰ ਹੋਵੇਗਾ। ਇਸ ਤਰ੍ਹਾਂ ਦੇ ਕਈ ਵਰ ਦੇ ਕੇ ਨਾਥ ਦੁੱਧ ਪੀ ਕੇ ਚਲੇ ਗਏ ।

ਕੁਝ ਚਿਰ ਬਾਅਦ ਬਾਬਾ ਜੀ ਦੇ ਕੋਲੋਂ ਇਕ ਬਹੁਤ ਵੱਡੀ ਬਰਾਤ ਲੰਘੀ, ਹਾੜ੍ਹ ਦੇ ਦਿਨ ਸਨ ਐਤਵਾਰ ਦਾ ਦਿਹਾੜਾ ਸੀ. ਬਰਾਤੀਆਂ ਨੂੰ ਬੜੀ ਤ੍ਰੇਹ ਲੱਗੀ ਸੀ, ਉਜਾੜ ਵਿਚੋਂ ਲੰਘ ਰਹੇ ਸਨ, ਉਹਨਾਂ ਨੇ ਬਾਬਾ ਜੀ ਤੋਂ ਪਾਣੀ ਦੀ ਮੰਗ ਕੀਤੀ, ਬਾਬਾ ਜੀ ਨੇ ਆਖਿਆ ਕਿ ਪਾਣੀ ਤਾਂ ਮੇਰੇ ਪਾਸ ਹੈ ਨਹੀਂ ਗਊਆ-ਮੱਝਾਂ ਹੇਠ ਦੁੱਧ ਚੋ ਕੇ ਪੀ ਲਵੋ, ਸਗੋਂ ਪਛੜਾਂ ਗਊਆਂ-ਮੱਝਾਂ ਤੇ ਆਪ ਥਾਪੀਆਂ ਮਾਰੀ ਜਾਣ ਤੇ ਉਹ ਬਰਾਤੀ ਬਾਬਾ ਦੀ ਬਾਲਟੀ ਵਿਚ ਦੁੱਧ ਚੋ ਚੋ ਪੀਣ ਲੱਗੇ । ਜਦ ਸਾਰੇ ਬਰਾਤੀ ਹਾੜ ਦੀ ਦੁਪਹਿਰੇ ਦੁੱਧ ਨਾਲ ਰੱਜ ਕੇ ਤੁਰੇ ਤਾਂ ਆਪਸ ਵਿਚ ਇਸ ਬਾਬੇ ਦੀ ਬਹੁਤ ਸੋਭਾ ਕਰਨ ਲੱਗੇ ਕਿ ਬਾਬਾ ਤਾਂ ਕੋਈ ਜਾਹਰਾ ਪੀਰ ਹੈ ।

ਬਾਬਾ ਜੀ ਨੇ ਜਦ ਉਹਨਾਂ ਦੀਆਂ ਏਹੋ ਜਿਹੀਆਂ ਗੱਲਾਂ ਸੁਣੀਆਂ ਤਾਂ ਇਹ ਜਾਣ ਕੇ ਕਿ ਮੇਰੀ ਸ਼ਕਤੀ ਜ਼ਾਹਰ ਹੋ ਚੱਲੀ ਹੈ ਤੇ ਲੋਕੀ ਰੋਜ਼ ਹੀ ਮੈਨੂੰ ਤੰਗ ਕੀਰਿਆ ਕਰਨਗੇ. ਉਸ ਜੰਗਲ ਵਿਚ ਜੋ ਪਿੰਡ ਰੜੇ, ਸੈਦੂ ਦਾਤੇ ਅਰ ਸਨਖਤ੍ਰੇ ਕਸਬੇ ਦੇ ਦਰਮਿਆਨ ਸੀ ਗਊਆਂ-ਮੱਝਾਂ ਨੂੰ ਅਸ਼ੀਰਵਾਦ ਦੇ

ਕੇ ਸੁੱਵੀਆਂ ਛਡਕੇ ਅਚਨ ਚੇਤ ਉਥੋਂ ਹੀ ਸਣ ਦੇਹ ਅਲੋਪ ਹੋ ਗਏ, ਜਦ ਦੁਆਲੇ ਦੇ ਲੋਕਾਂ ਨੂੰ ਪਤਾ ਲੱਗਾ ਤਾਂ ਉਸ ਜੰਗਲ ਵਿਚ ਹੀ ਜਿਥੇ ਬਾਬਾ ਜੀ ਗੁਪਤ ਹੋਏ ਸਨ ਮਿੱਟੀ ਦਾ ਇਕ ਮੜ੍ਹ ਬਣਾ ਦਿੱਤਾ ਹਰ ਐਤਵਾਰ ਨੂੰ ਘਿਉ ਦਾ ਚਰਾਗ ਬਾਲਣਾ ਸ਼ੁਰੂ ਕਰ ਦਿੱਤਾ ਅਤੇ ਹਾੜ ਦੇ ਨੌ ਚੰਦੇ ਐਤਵਾਰ ਨੂੰ ਸਾਰੇ ਦੇਊਆਂ ਵਲੋਂ ਖੀਰਾਂ ਤੇ ਚੂਰਮਿਆ ਦਾ ਚੜ੍ਹਾਵਾ ਚਾੜਨਾ ਸ਼ੁਰੂ ਕਰ ਦਿੱਤਾ ਅਤੇ ਲੋਕਾਂ ਦੀਆਂ ਸੁਖਣਾ ਉਥੇ ਪੂਰੀਆਂ ਹੋਣ ਲਗੀਆਂ ।

## ਆਤਮਾ ਸਿੰਘ ਤੋਂ ਆਤਮਾ ਸਿੰਘ ਸਨਖਤ੍ਰਵੀ

ਸੈਂਕੜੇ ਸਾਲਾਂ ਬਾਦ ਜਦੋਂ ਸਨਖਤਰੇ ਸ੍ਰ. ਚੰਦਾ ਸਿੰਘ ਨੇ ਜੋ ਬਾਬੇ ਦੇ ਨਾਮ ਦੀ ਧਰਮ ਸ਼ਾਲਾ ਬਣਵਾਈ ਤੇ ਪਿਤਾ ਜੀ ਨੂੰ ਏਥੇ ਮਹੰਤ ਨਿਯੁਕਤ ਕੀਤਾ, ਔਰ ਸੰਤ ਟਹਿਲ ਸਿੰਘ ਜੀ (ਦੇਊ) ਨੇ ਏਥੇ ਨਾਮਧਾਰੀ ਆਸ਼੍ਰਮ (ਵਿਦਿਆਲਾ) ਬਣਾਇਆ ਉਸ ਵਿਚੋਂ ਜਿਥੇ ਬਹੁਤ ਸਾਰੇ ਹੋਰ ਵਿਦਯਾਰਥੀ ਵਿਦਵਾਨ ਬਣੇ, ਉਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨ ਛੋਹ ਤੇ ਕ੍ਰਿਪਾ ਦ੍ਰਿਸ਼ਟੀ ਨਾਲ ਮੈਨੂੰ ਆਤਮਾ ਸਿੰਘ ਸਨਖਤਰਵੀ ਦੇ ਨਾਮ ਨਾਲ ਪੁਕਾਰਿਆ ਜਾਣ ਲੱਗਾ ਤੇ ਅਖਬਾਰ ਸਤਿਜੁਗ ਨਾਲ ਮੇਰਾ ਅਟੁੱਟ ਸੰਪਰਕ ਜੁੜ ਗਿਆ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕ੍ਰਿਪਾ ਕਰਕੇ ਕਈ ਹੋਰ ਸੇਵਾ ਦੇ ਨਾਲ ਨਾਲ ਮੈਨੂੰ ਸਤਿਜੁਗ ਦਾ ਸੰਪਾਦਿਕ ਵੀ ਬਣਾ ਦਿੱਤਾ ਜਿਸ ਕਰਕੇ ਦੇਸ਼ਾਂ ਦੇਸਾਂਤਰਾਂ ਵਿਚ ਆਮ ਕਰਕੇ ਮੈਨੂੰ ਸਨਖਤਰੇ ਨਾਮ ਨਾਲ ਹੀ ਯਾਦ ਕੀਤਾ ਜਾਣ ਲੱਗਾ। ਹੁਣ ਵੀ ਆਮ ਸਜਣਾਂ ਨੂੰ ਮੇਰਾ ਨਾਮ ਆਤਮਾ ਸਿੰਘ ਸ਼ਾਇਦ ਹੀ ਯਾਦ ਹੋਵੇਗਾ, ਪਰ ਸਨਖਤਰਾ ਨਾਮ ਤੋਂ ਸਾਰੇ ਨਾਮਧਾਰੀ ਪੰਥ ਦੇਸ਼-ਵਿਦੇਸ਼ ਵਿਖੇ ਮਸ਼ਹੂਰ ਹੈ । ਇਹ ਸਾਰਾ ਕੁਝ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਸਦਕਾ ਅੱਜ ਆਤਮਾ ਸਿੰਘ ਸਨਖਤਰਾ ਸਾਰੀ ਨਾਮਧਾਰੀ ਦੁਨੀਆਂ ਵਿਚ ਜਾਣਿਆਂ ਜਾਂਦਾ ਹੈ ।

ਏਸੇ ਕਸਬੇ ਸਨਖਤਰੇ ਵਿਚ ਬਹਿਲੋ ਖਤ੍ਰੀਆਂ ਦੇ ਘਰ ਸ੍ਰੀ ਗੁਰੂ ਅਮਰਦਾਸ ਜੀ ਵਿਆਹੇ ਹੋਏ ਸਨ । ਸਗੋਂ ਇਸ ਪ੍ਰਵਾਰ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਕੁਝ ਜਾਗੀਰ ਵੀ ਦਿੱਤੀ ਹੋਈ ਸੀ । ਇਸ ਕਰਕੇ ਇਸ ਕਸਬੇ ਨੂੰ ਇਤਹਾਸਕ ਰੁਤਬਾ ਵੀ ਪ੍ਰਾਪਤ ਸੀ ।

## ਨਾਮਧਾਰੀ ਸ੍ਰਿਸ਼ਟੀ ਸੁਧਾਰ ਸਤਿਜੁਗੀ ਆਸ਼੍ਰਮ ਸਨਖਤਰਾ

ਹੇਠ ਲਿਖੇ ਸੰਤਾਂ ਪ੍ਰਚਾਰਕਾਂ, ਪ੍ਰਬੰਧਕਾਂ ਦੇ ਅੰਦਰ ਨਾਮਧਾਰੀ ਪਰਵਾਰਾਂ ਦੇ ਬੱਚਿਆਂ ਨੂੰ ਨਾਮਧਾਰੀ ਪ੍ਰਚਾਰ ਵਾਸਤੇ ਆਪਣੇ ਵਿਦਿਆਲੇ ਬਨਾਉਣ ਔਰ ਫਰੀ ਵਿਦਿਆ ਪੜ੍ਹਾਉਣ ਦੀ ਬਹੁਤ ਲਗਨ ਸੀ । ਉਹ ਵੀ ਚਾਹੁੰਦੇ ਸਨ ਕਿ ਨਾਮਧਾਰੀ ਬੱਚੇ ਸਰਕਾਰੀ (ਅੰਗਰੇਜ਼ੀ) ਸਕੂਲਾਂ ਵਿਚ ਨਾ ਜਾਣ ਪਰ ਵਿਦਿਆ

ਜ਼ਰੂਰ ਪਤਨ. ਸੰਮਤ 1975 ਦੀ ਵਿਸਾਖੀ ਨੂੰ ਸੰਤ ਟਹਿਲ ਸਿੰਘ ਜੀ (ਸੰਤ ਪਾਲਾ ਸਿੰਘ ਜੀ ਸ਼ੇਰ ਕੋਟੀਏ, ਪੰਡਿਤ ਅਮ਼ਰ ਸਿੰਘ ਜੀ. ਸੰਤ ਭਗਵੰਤ ਸਿੰਘ. ਸੰਤ ਨੱਥਾ ਸਿੰਘ ਹੱਥ ਵੱਢੀਆਂ. ਸੰਤ ਅਣਖਾ ਸਿੰਘ ਜੀ ਦਾਤੇ ਵਾਲੀਏ. ਸੰਤ ਹਰਨਾਮ ਸਿੰਘ ਵੈਦ (ਮਜ਼ਬੀ) ਆਦਿਕ) ਜਥਾ ਲੈ ਕੇ ਨਾਮਧਾਰੀ ਧਰਮਸ਼ਾਲਾ ਸਨਖਤ੍ਰੇ ਆ ਗਏ, ਦੁਆਲੇ ਦੇ ਨਗਰਾਂ ਵੀਰੋਕੇ ਵਿਣਗ, ਰੱਤਾ, ਟਪਿਆਲਾ, ਖਾਨਪੁਰ ਬੁਲਾਰ, ਖਾਰਾਂ ਦੇਊਆਂ. ਰਤੀਆਂ ਕਪੂਰਾ ਆਦਿਕ ਦੇ ਨਾਮਧਾਰੀਆਂ ਨੂੰ ਵੀ ਏਥੇ ਹੀ ਬੁਲਾ ਲਇਆ ਤੇ ਸਭ ਨੂੰ ਸੰਬੋਧਨ ਕਰਦਿਆਂ ਦਸਿਆ ਕਿ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮ ਨਾਮਿਆਂ ਵਿਚ ਨਾਮਧਾਰੀਆਂ ਬੱਚਿਆਂ, ਨੌਜਵਾਨਾ, ਬ੍ਰਿਧਾਂ ਤੇ ਬੀਬੀਆਂ ਨੂੰ ਗੁਰਮੁਖੀ ਅੱਖਰ ਪੜ੍ਹਨ ਦੀ ਬਹੁਤ ਤਾਕੀਦ ਕੀਤੀ ਹੋਈ ਹੈ, ਉਥੇ ਸਭ ਨਾਮਧਾਰੀਆਂ ਨੂੰ ਸਰਕਾਰੀ (ਅੰਗਰੇਜ਼ੀ) ਸਕੂਲਾਂ ਵਿਚ ਭੇਜਨ ਦੀ ਸਖਤ ਮਨਾਹੀ ਦਾ ਹੁਕਮ ਕੀਤਾ ਹੋਇਆ ਹੈ । ਇਸ ਵਾਸਤੇ ਮੇਰਾ ਵਿਚਾਰ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਪਾਲਣਾ ਕਰਨ ਵਾਸਤੇ ਇਸ ਧਰਮਸ਼ਾਲਾ ਵਿਚ ਇਕ ਗੁਰਮੁਖੀ ਵਿਦਿਆਲਾ ਜਾਰੀ ਕੀਤਾ ਜਾਵੇ ।

ਉਪਰੋਕਤ ਸਜਣਾਂ ਦੀ ਇਸ ਤਜਵੀਜ਼ ਨੂੰ ਸਭ ਸਰੀਰਾਂ ਬਿਨਾਂ ਕਿਸੇ ਇਤਰਾਜ਼ ਦੇ ਪ੍ਰਵਾਨ ਕਰ ਲਿਆ ਅਤੇ ਇਕ ਵਿਸਾਖ ਤੋਂ "ਨਾਮਧਾਰੀ ਸ੍ਰਿਸ਼ਟੀ ਸੁਧਾਰ ਸਤਿਜੁਗੀ ਆਸ਼੍ਰਮ" ਨਾਮ ਦਾ ਵਿਦਿਆਲਾ ਸਨਖਤਰੇ ਜ਼ਾਰੀ ਕਰ ਦਿੱਤਾ। ਸੰਤ ਭਗਵੰਤ ਸਿੰਘ ਜੀ ਤੇ ਸੰਤ ਲਾਭ ਸਿੰਘ ਜੀ ਇਸ ਵਿਦਿਆਲੇ ਦੇ ਪਹਿਲੇ ਅਧਿਆਪਕ ਸਨ, ਪਰ ਛੇਤੀ ਹੀ ਸ੍ਰੀ ਮਾਨ ਬੂੜ ਸਿੰਘ ਛੱਨੀਆਂ ਟੇਕਾ ਜ਼ਿਲਾ ਗੁਰਦਾਸਪੁਰ ਵਾਲੇ ਇਸ ਵਿਦਿਆਲੇ ਦੇ ਪੱਕੇ ਤੌਰ ਤੇ ਅਧਿਆਪਕ ਨਿਯੁਕਤ ਕੀਤੇ ਗਏ, ਜੋ ਗੁਰਮੁਖੀ, ਹਿੰਦੀ ਤੇ ਉਰਦੂ ਅਥਵਾ ਸੰਗੀਤ ਦੇ ਚੰਗੇ ਮਾਹਿਰ ਸਨ । ਇਸ ਵਿਦਿਆਲੇ ਵਿਚ ਠੇਠਰ ਕੇ, ਕੱਕੇ ਕੇ, ਕਿਆਮਪੁਰ, ਰੋਹੀ, ਖਾਰਾ, ਰਤੀਆਂ, ਖਾਨਪੁਰ, ਟਪਿਆਲਾ, ਬੁਲਾਰ, ਵੀਰੋ ਕੇ, ਵਿਣਗ, ਲੋਭਣ, ਕੋਸੋ ਵਾਲੀ, ਕੋਟ ਪੰਨਵਾ, ਸਜਾਦਾ, ਛਨੀਆਂ ਟੁਕਾ, ਲਾਹਿਰੀ, ਰੱਤਾ, ਦੇਊਆ,ਬਾਲੇ ਕੇ, ਪੱਖੋ ਕੇ, ਸੈਦੂ ਦਾਤਾ, ਸਨਖਤ੍ਰੇ, ਦਾਦੂ ਬਾਜਵਾ, ਵਜੀਰਪਰ ਆਦਿਕ ਨਗਰਾਂ ਦੇ ਕੋਈ ਚਾਰ ਦਰਜਨਾਂ ਦੇ ਕ੍ਰੀਬ ਵਿਦਿਆਰਥੀ ਆਕੇ ਵਿਦਿਆ ਪ੍ਰਾਪਤ ਕਰਦੇ ਰਹੇ। ਮੇਰੇ ਸਮੇਤ ਬਹੁਤ ਸਾਰੇ ਵਿਦਿਆਰਥੀ 5-6 ਸਾਲਾਂ ਵਿਚ ਸ੍ਰੀ ਆਦਿ ਤੇ ਦਸਮ ਗ੍ਰੰਥ ਦੇ ਪਾਠੀ, ਸ਼ਬਦ ਪੜ੍ਹਨ, ਲੈਕਚਰ ਦੇਣ, ਕਵਿਤਾ ਕਰਨ ਤੋਂ ਇਲਾਵਾ ਹਿੰਦੀ ਤੇ ਉਰਦੂ ਦੀਆਂ ਪੁਸਤਕਾਂ ਦੇ ਮਾਹਿਰ ਹੋ ਗਏ ਤੇ ਬਿਜਲੀ ਵਾਲ, ਅੰਮ੍ਰਿਤਸਰ, ਗੁਜਰਾਂ ਵਾਲੇ ਹੋਲਿਆਂ ਵਿਚ ਸ਼ਬਦ, ਕਵਿਤਾ ਤੇ ਲੈਕਚਰ ਆਦਿਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਸੁਣਾ ਕੇ ਖੁਸ਼ੀਆਂ ਤੇ ਇਨਾਮ ਪ੍ਰਾਪਤ ਕੀਤੇ । ਕਾਸ਼ ! ਇਹ ਵਿਦਯਾਲਾ ਚਲਦਾ ਰਹਿੰਦਾ ਤੇ ਏਥੋਂ ਦੇ

ਵਿਦਿਆਰਥੀ ਨਾਮਧਾਰੀ ਪੰਥ ਦੇ ਉਘੇ ਵਿਦਵਾਨ ਦੇ ਪ੍ਰਚਾਰਕ ਹੁੰਦੇ ਪਰ ਇਹ ਆਸ਼੍ਰਮ ਕੇਵਲ ੬ ਬਰਸ਼ ਹੀ ਚੱਲ ਸਕਿਆ । ਭਾਵੇਂ ਧਰਮਸ਼ਾਲਾ ਦੇ ਰੂਪ ਵਿੱਚ ਸਾਧ ਸੰਗਤ ਦਾ ਆਉਣਾ ਜਾਣਾ ਤੇ ਲੰਗਰ ਦਾ ਸਿਲਸਿਲਾ ਪਹਿਲਾਂ ਤੋਂ ਵੀ ਵੱਧ ਜਾਰੀ ਰਹਿਆ ।

## ਪੁਲੀਟੀਕਲ ਕਾਨਫ੍ਰੰਸਾਂ

ਸੰਨ 1919 ਈ : ਦੀ ਵਿਸਾਖੀ ਤੇ ਅੰਮ੍ਰਿਤਸਰ ਜ਼ਲਿਆਂ ਵਾਲੇ ਬਾਗ ਦਾ ਸਾਕਾ ਹੋਣ ਉਪ੍ਰੰਤ 20-21 ਤੇ 22 ਕਤਕ ਸੰਮਤ 1976 ਨੂੰ ਸਨਖਤ੍ਰੇ ਨਾਮਧਾਰੀ ਧਰਮਸ਼ਾਲਾ ਵਿਚ ਬਹੁਤ ਵੱਡੀ ਪੁਲੀਟੀਕਲ ਕਾਨਫ੍ਰੰਸ ਹੋਈ ਜਿਸ ਵਿਚ ਸ੍ਰੀ ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਇੰਦਰ ਸਿੰਘ ਜੀ ਚਕਰਵ੍ਰਤੀ, ਸੰਤ ਮੰਗਲ ਸਿੰਘ ਫਤੂਹੀ ਚੱਕੀਏ, ਸੰਤ ਭਗਤ ਸਿੰਘ ਜੀ ਦਾਤੇ ਪਾਲੀਏ, ਸੰਤ ਬੇਲਾ ਸਿੰਘ ਜੀ ਸੂਜੋ ਵਾਲੀਏ ਤੋਂ ਇਲਾਵਾ ਕਾਂਗ੍ਰਸ ਦੇ ਵੱਡੇ-ਵੱਡੇ ਲੀਡਰ ਡਾ. ਕਿਚਲੂ, ਮੌਲਾਨਾ ਆਜ਼ਾਦ, ਡਾ. ਗੋਪੀ ਚੰਦ, ਡਾ. ਸਤਿਪਾਲ, ਬੀਬੀ ਸਰੋਜਨੀ ਆਦਿਕ ਪਧਾਰੇ ਤੇ ਪਾਧਿਆਂ ਦੀ ਤਲਾਈ ਵਿਚ 2-3 ਦਿਨ ਰਾਤ ਅੰਗਰੇਜ਼ੀ ਰਾਜ ਦੇ ਵਿਰੁਧ ਲੈਕਚਰ ਹੁੰਦੇ ਰਹੇ, ਯਾਦ ਰਹੇ ਕਿ ਇਹਨਾਂ ਤਾਰੀਖਾਂ ਤੇ ਬਾਬੇ ਸਨਖਤ੍ਰੇ ਦੇ ਮੜ੍ਹ ਉਤੇ ਪੜੇਵੀਆਂ (ਘੋਲਾਂ ਦਾ) ਬਹੁਤ ਵੱਡਾ ਮੇਲਾ ਹਰ ਸਾਲ ਹੋਇਆ ਕਰਦਾ ਸੀ ਜਿਸ ਵਿਚ ਹਜ਼ਾਰਾਂ ਲੋਕ ਆਇਆ ਕਰਦੇ ਸਨ। ਇਸ ਪੁਲੀਟੀਕਲ ਕਾਨਫ੍ਰੰਸ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਦਰਸ਼ਕ ਪ੍ਰਭਾਵਿਤ ਹੋਏ ।

ਦੂਸਰੇ ਸਾਲ ਫਿਰ ਇਹ ਕਾਨਫ੍ਰੰਸ ਬੜੇ ਜ਼ੋਰ-ਸ਼ੋਰ ਨਾਲ ਕੀਤੀ ਗਈ ਜਿਸ ਵਿਚ ਕਾਂਗ੍ਰਸੀ ਲੀਡਰਾਂ ਤੇ ਨਾਮਧਾਰੀ ਲੀਡਰਾਂ ਤੋਂ ਇਲਾਵਾ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਵੀ ਪਹੁੰਚੇ । ਇਸ ਕਾਨਫ੍ਰੰਸ ਵੇਲੇ ਬਿਦੇਸ਼ੀ ਕਪੜੇ ਸਾੜਨ ਦੀ ਲਹਿਰ ਚਲ ਰਹੀ ਸੀ, ਪਾਧਿਆਂ ਦੀ ਤਲਾਈ ਵਿਚ ਕਾਂਗ੍ਰਸੀ ਲੀਡਰਾਂ ਨੇ ਬਿਦੇਸ਼ੀ ਕੱਪੜੇ ਸਾੜਨ ਵਾਸਤੇ ਭਾਂਵੇ ਬਹੁਤ ਲੈਕਚਰ ਦਿੱਤੇ ਪਰ ਦਰਸ਼ਕਾਂ ਉਤੇ ਕੋਈ ਅਸਰ ਨਹੀਂ ਹੋਇਆ ਪਰ ਜਦ ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਇਸ ਕੰਮ ਵਾਸਤੇ ਇੰਨਕਲਾਬੀ ਤਕਰੀਰ ਕੀਤੀ, ਤਾਂ ਹਜ਼ਾਰਾਂ ਲੋਕਾਂ ਨੇ ਜੋ ਪੜੇਵੀਆਂ ਦਾ ਮੇਲਾ ਵੇਖਣ ਆਏ ਹੋਏ ਸਨ ਛਬੀ ਦੀ ਮਲਮਲ ਦੀਆਂ ਪੱਗਾਂ ਤੇ ਚਾਬੀ ਦੇ ਲੱਠੇ ਦੀਆਂ ਚਾਦਰਾਂ ਬੰਨ ਕੇ ਆਏ ਹੋਏ ਸ਼ਨ, ਇਕ ਦਮ ਵਗਾਹ ਵਗਾਹ ਕੇ ਪੰਡਾਲ ਵਿਚ ਸੁੱਟ ਦਿੱਤੀਆਂ ਏਥੇ ਇਕ ਬਹੁਤ ਵੱਡਾ ਢੇਰ ਕਪੜਿਆਂ ਦਾ ਲੱਗ ਗਿਆ ਤੇ ਵੇਖਦਿਆਂ ਵੇਖਦਿਆਂ ਬਿਦੇਸ਼ੀ ਕਪੜਿਆਂ ਦੀ ਹੋਲੀ ਸੜਨ ਲੱਗ ਪਈ । ਇਹ ਹੋਲੀ ਅੱਠ ਪਹਿਰ ਸੜਦੀ ਰਹੀ ਕਾਂਗ੍ਰਸ ਦੇ ਲੀਡਰ ਸ੍ਰੀ ਆਲਿਮ ਜੀ ਦੇ ਪ੍ਰਭਾਵ ਤੋਂ ਹੈਰਾਨ ਹੋ ਗਏ ।

ਏਸੇ ਕਾਨਫ੍ਰੰਸ ਤੋਂ ਬਾਅਦ ਨਾਮਧਾਰੀ ਧਰਮਸ਼ਾਲਾ ਵਿਚ ਲੱਗੀ ਆਸਾ ਦੀ ਵਾਰ ਉਪ੍ਰੰਤ ਜਥੇਦਾਰ ਗਿਆਨ ਸਿੰਘ ਵੀਰੋ ਕੇ ਦੀ ਵੱਡੀ ਭੈਣ ਨਾਮੋ ਦਾ ਅਨੰਦ ਕਾਰਜ ਸੰਤ ਸੋਹਣ ਸਿੰਘ ਜੀ ਰਾਗੀ ਕੋਟ ਪੰਨਵਾਂ ਦੇ ਭਤੀਜੇ ਤਬਲਾ ਵਾਦਿਕ ਸ੍ਰੀ ਗੁਰਦਿਆਲ ਸਿੰਘ ਜੀ ਨਾਲ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਦੀ ਹਜ਼ੂਰੀ ਵਿਚ ਕੀਤਾ ਗਿਆ ।

ਭਾਂਵੇਂ ਇਸ ਤੋਂ ਬਾਅਦ ਉਪ੍ਰੋਕਤ ਤਾਰੀਖਾਂ ਉਤੇ ਕੋਈ ਵੱਡੀ ਪੁਲੀਟੀਕਲ ਕਾਨਫ੍ਰੰਸ ਤਾਂ ਨਾ ਹੋਈ ਪਰ ਸੰਤ ਟਹਿਲ ਸਿੰਘ ਜੀ ਦੇ ਉਦਮ ਨਾਲ ਨਾਮਧਾਰੀ ਦੀਵਾਨ ਬਦਸਤੂਰ ਲਗਦੇ ਰਹੇ ਤੇ ਕਈ ਵਾਰੀ ਸ੍ਰੀ ਨਿਧਾਨ ਸਿੰਘ ਆਲਿਮ ਜੀ ਸੰਤ ਬੇਲਾ ਸਿੰਘ ਸੂਜੋ ਵਾਲੀਏ, ਸੰਤ ਬੰਤਾ ਸਿੰਘ ਜੀ ਬੂੜੇ ਡਲੀਏ, ਸੰਤ ਭਗਤ ਸਿੰਘ ਜੀ ਦਾਤੇ ਵਾਲੀਏ ਆਦਿਕ ਦ੍ਰਸ਼ਨ ਦਿੰਦੇ ਰਹੇ ।

## ਬਾਬਾ ਸਨਖਤ੍ਰੇ ਵਾਲੀ ਧਰਮਸ਼ਾਲਾ ਦੀ ਜ਼ਮੀਨ ਦਾ ਇੰਤਕਾਲ

ਭਾਂਵੇਂ ਇਲਾਕੇ ਦੇ ਨਾਮਧਾਰੀ ਤੇ ਹੋਰ ਜ਼ਿਮੀਦਾਰਾ ਦੇ ਸਹਿਯੋਗ ਅਤੇ ਪਾਠ ਪੂਜਾ ਨਾਲ ਡੇਰੇ ਦਾ ਲੰਗਰ ਚਲਦਾ ਰਹਿੰਦਾ ਸੀ ਪਰ ਜੋ ਜ਼ਮੀਨ ਸ੍ਰ. ਚੰਦਾ ਸਿੰਘ ਡੇਰੇ ਦੇ ਨਾਮ ਕਰ ਗਿਆ ਹੋਇਆ ਸੀ ਉਸਦਾ ਇੰਤਕਾਲ ਨਹੀਂ ਸੀ ਹੋਇਆ ਜਿਸ ਕਰਕੇ ਕਦੀਮੀ ਮੁਜਾਰੇ ਹੀ ਉਸ ਜ਼ਮੀਨ ਦੀ ਮੁਫਤੋ ਮੁਫਤ ਕਾਸ਼ਤ ਕਰਦੇ ਸਨ ਤੇ ਕੁਝ ਰਕਬਾ ਬੰਜਰ ਕਦੀਮ ਸੀ । ਮੇਰੇ ਪਿਤਾ ਜੀ ਸਧਾਰਨ ਤਰੀਕੇ ਨਾਲ ਜਤਨ ਕਰਦੇ ਰਹਿੰਦੇ ਪਰ ਕੋਈ ਅਫਸਰ ਏਧਰ ਧਿਆਨ ਨਾ ਦਿੰਦਾ । ਸਨਖਤ੍ਰੇ ਦੇ ਪਟਵਾਰੀ ਪੰਡਿਤ ਈਸ਼ਰ ਦਾਸ ਨੇ ਇਕ ਦਿਨ ਦੱਸਿਆ ਕਿ ਭਾਈ ਜੀ ਕੱਲ ਨੂੰ ਇਕ ਤਹਿਸੀਲ ਦਾਰ ਨੇ ਪਿੰਡ ਈਨੋ ਵਾਲੀ ਆਉਣਾ ਹੈ ਦਾਖਲ ਖਾਰਜਾਂ ਵਾਸਤੇ, ਤੁਸੀਂ ਉਸਨੂੰ ਜਾਕੇ ਪਹਿਲਾਂ ਮਿਲਕੇ ਧਰਮਸ਼ਾਲਾ ਦੇ ਰਕਬੇ ਦੇ ਇੰਤਕਾਲ ਵਾਸਤੇ ਅਰਜ਼ ਕਰੋ । ਸ਼ਾਇਦ ਇਹ ਇੰਤਕਾਲ ਉਹ ਕਰ ਹੀ ਦੇਵੇ । ਇਸਦਾ ਨਾਮ ਲਾਲਾ ਲੇਖ ਰਾਜ ਹੈ ਤੁਸੀਂ ਉਸਨੂੰ ਜ਼ਰੂਰ ਮਿਲੋ ਬਹੁਤ ਚੰਗਾ ਅਫਸਰ ਹੈ ।

ਮੈਂ (ਸੰਤ ਬੇਲਾ ਸਿੰਘ) ਪਟਵਾਰੀ ਈਸ਼ਰ ਦਾਸ ਦੇ ਆਖਣ ਤੇ ਦੂਜੇ ਦਿਨ ਸਵੇਰੇ ਹੀ ਆਪਣੇ ਡੇਰੇ ਦੀਆਂ ਬੇਰੀਆਂ ਦੇ ਵਧੀਆ ਵਧੀਆ ਸੇਊ ਬੇਰ ਕੋਈ ਪੰਜ ਕੁ ਸੇਰ ਲੈ ਕੇ ਈਨੋ ਵਾਲੀ ਤਹਿਸੀਲਦਾਰ ਦੇ ਮੁਕਾਮ ਤੇ ਚਲਾ ਗਿਆ, ਅੱਗੇ ਉਹ ਚੇਤਰ ਦੇ ਮ਼ਹੀਨੇ ਦੀ ਗੁਲਾਬੀ ਠੰਢ ਕਾਰਨ ਧੁਪ ਸੇਕ ਰਿਹਾ ਸੀ । ਮੈਂ ਜਾ ਕੇ ਸਤਿ ਸ੍ਰੀ ਅਕਾਲ ਬੁਲਾਈ ਉਹਨਾਂ ਨੇ ਪੁਛਿਆ 'ਬਾਬਾ ਚਾਦਰ ਵਿਚ ਕੀ ਬੰਨ੍ਹ ਕੇ ਲਿਆਇਆ ਹੈਂ ?' ਮੈਂ ਉਹ ਬੇਰਾਂ ਦੀ ਗੰਢ ਖੋਲਕੇ ਚਾਦਰ ਅੱਗੇ ਰੱਖ ਦਿੱਤੀ ਤਹਿਸੀਲਦਾਰ ਵੇਖ ਕੇ ਬੜਾ ਖੁਸ਼ ਹੋਇਆ ਤੇ 4-5 ਬੇਰ ਆਪ ਰੱਖ ਕੇ ਬਾਕੀ ਦੇ ਨੌਕਰ ਨੂੰ ਘਰ ਦੇਣ ਵਾਸਤੇ ਭਿਜਵਾ ਦਿੱਤੇ

ਤੇ ਮੈਨੂੰ ਕਹਿਣ ਲਗਾ ਕਿ ਬਾਬਾ ਮੇਰੇ ਗੋਚਰਾ ਕੋਈ ਕੰਮ ਹੈ ਤਾਂ ਦੱਸ ?

ਪਿਤਾ ਜੀ ਦਸਦੇ ਸਨ ਕਿ ਮੈਂ ਸਾਧਾਰਨ ਸ਼ਬਦਾਂ ਵਿਚ ਸਾਰੀ ਹਕੀਕਤ ਦੱਸੀ, ਕਿ ਸ੍ਰ. ਚੰਦਾ ਸਿੰਘ ਕੁਝ ਰਕਬਾ ਧਰਮ ਸ਼ਾਲਾ ਦੇ ਨਾਮ ਦਰਜ਼ ਕਰ ਗਿਆ ਹੋਇਆ ਤੇ 10-12 ਸਾਲ ਹੋ ਗਏ ਹਨ ਉਹ ਰਕਬਾ ਇੰਤਕਾਲ ਨਹੀਂ ਹੋ ਰਿਹਾ ਕਿ ਮੁਜਾਰੇ ਹੀ ਉਸ ਦੀ ਪੈਦਾਇਸ਼ ਖਾਈ ਜਾਂਦੇ ਹਨ ਮੈਂ ਪਿੰਡਾਂ ਤੋਂ ਦਾਣੇ ਮੰਗ ਕੇ ਲਿਆ ਕੇ ਆਏ ਗਏ ਮੁਸਾਫਿਰਾਂ ਨੂੰ ਲੰਗਰ ਛਕਾਉਂਦਾ ਹਾਂ। ਤਹਿਸੀਲਦਾਰ ਕਹਿਣ ਲੱਗਾ ਬਾਬਾ ਜੀ ਤੁਸੀਂ ਆਪਣੇ ਡੇਰੇ ਚਲੇ ਜਾਓ ਕੱਲ ਨੂੰ ਮੇਰਾ ਸਿਪਾਹੀ ਤੁਹਾਨੂੰ ਸਭ ਕੁਝ ਦੱਸ ਆਵੇਗਾ ।

ਬਾਅਦ ਵਿਚ ਪਤਾ ਲੱਗਾ ਕਿ ਤਹਸੀਲਦਾਰ ਨੇ ਉਸੇ ਵਕਤ ਆਪਣਾ ਆਰਡਰ ਭੇਜਕੇ ਖਾਨ ਪੁਰ, ਬੁਲਾਰ ਤੇ ਟਪਿਆਲੇ ਦੇ ਸਭ ਜਿਮੀਦਾਰਾਂ ਨੂੰ ਈਨੋਵਾਲੀ ਬੁਲਾ ਲਿਆ ਅਰ ਧਰਮਸ਼ਾਲਾ ਵਾਲੀ ਸ਼ਾਮਲਾਟ ਜ਼ਮੀਨ ਦੇ ਇੰਤਕਾਲ ਬਾਬਤ ਉਹਨਾਂ ਦੇ ਬਿਆਨ ਲੈ ਕੇ ਪਟਵਾਰੀ ਪੰ. ਈਸ਼ਰ ਦਾਸ ਨੂੰ ਕਾਗਜ਼ ਪੇਸ਼ ਕਰਨ ਵਾਸਤੇ ਹੁਕਮ ਦਿੱਤਾ, ਇਹ ਵੀ ਪਤਾ ਲੱਗਾ ਕਿ ਜਦ ਪੱਤੀ ਬੁਲਾਰ ਦੇ ਇਕ ਦੋ ਸਜਨਾਂ ਨੇ ਅਪਨੇ ਹਿਸੇ ਦੀ ਜ਼ਮੀਨ ਦੇਣ ਤੋਂ ਇਨਕਾਰ ਕੀਤਾ ਤਾਂ ਤਹਿਸੀਲਦਾਰ ਨੇ ਆਖਿਆ ਕਿ ਸ੍ਰਦਾਰੋ ਜਿਹੜਾ ਰਕਬਾ ਧਰਮਸ਼ਾਲਾ ਦੇ ਨਾਮ ਲਿਖਿਆ ਜਾ ਚੁੱਕਾ ਹੈ ਉਹ ਤਾਂ ਹੁਣ ਨਿਕਲਦਾ ਨਹੀਂ ਜਿਸਨੂੰ ਕੋਈ ਇਤਰਾਜ਼ ਹੈ ਉਹ ਬਾਕੀ ਦੀ ਸ਼ਾਮਲਾਟ ਨੂੰ ਤਕਸੀਮ ਕਰਵਾ ਕੇ ਅਪਨਾ ਹਿੱਸਾ ਵਖਰਾ ਕਰਵਾ ਲਵੇ । ਇਤਨਾ ਕਹਿਕੇ ਇਸ ਜ਼ਮੀਨ ਦਾ ਇੰਤਕਾਲ ਕਰ ਦਿੱਤਾ ਕਿ "ਧਰਮਸ਼ਾਲਾ ਬਾਬਾ ਸਨਖਤ੍ਰਾ ਬਾਹਤਮਾਮ ਭਾਈ ਬੇਲਾ ਸਿੰਘ ਵਲਦ ਜੋਤਾ ਸਿੰਘ ਵੀਰੋ ਕੇ" ।

ਦੂਸਰੇ ਦਿਨ ਉਸਦੇ ਸਿਪਾਹੀ ਨੇ ਆਣਕੇ ਮੈਨੂੰ (ਪਿਤਾ ਸ. ਬੇਲਾ ਸਿੰਘ ਨੂੰ) ਦੱਸਿਆ ਕਿ ਬਾਬਾ ਜੀ ਤੁਹਾਡਾ ਜ਼ਮੀਨ ਦਾ ਇੰਤਕਾਲ ਚੜ੍ਹ ਗਿਆ, ਪਰ ਤਹਿਸੀਲਦਾਰ ਦਾ ਹੁਕਮ ਹੈ ਕਿ ਚਾਰ ਸਾਲ ਜਿਵੇਂ ਵੀ ਹੋਵੇ ਚੁਪ ਕਰਕੇ ਬੈਠੇ ਰਹਿਣਾ, ਫਿਰ ਮੁਜਾਰਿਆਂ ਤੇ ਲਗਨ ਦੇ ਦਾਅਵੇ ਕਰ ਦੇਣੇ ਤੇ ਲਗਾਨ ਦੀਆਂ, ਡਿਗਰੀਆਂ (ਭਾਂਵੇਂ ਵਸੂਲ ਹੋਣ ਜਾ ਨਾ ਹੋਣ) ਤੋਂ ਬਾਅਦ ਬੇਦਖਲੀ ਦੇ ਨੋਟਿਸ ਸਾਰੇ ਮੁਜਾਰਿਆਂ ਨੂੰ ਦੇ ਦੇਣੇ । ਇਹ ਰਕਬਾ ਜੋ ਤੇਰੇ ਨਾਮ ਲੱਗ ਗਿਆ ਹੋਇਆ ਦੇ ਇਸਨੂੰ ਲੰਦਨ ਤੱਕ ਵੀ ਕੋਈ ਅਫਸਰ ਰੱਦ ਨਹੀਂ ਕਰ ਸਕੇਗਾ । ਬਾਬਾ ਜੀ ਨੂੰ ਕਹਿਣਾ ਕੋਈ ਫਿਕਰ ਨਾ ਕਰੇ !

### ਧਰਮਸ਼ਾਲਾ ਵਾਲੀ ਜ਼ਮੀਨ ਦੇ ਦਾਅਵੇ (ਮੁਕੱਦਮੇ)

ਸ੍ਰੀ ਲੇਖਰਾਜ ਤਹਿਸੀਲਦਾਰ ਦੇ ਸੁਨੇਹੇ ਅਨੁਸਾਰ ਪਿਤਾ ਜੀ ਨੇ ਚਾਰ ਸਾਲਾਂ ਤੋਂ ਬਾਅਦ ਮੁਜਾਰਿਆਂ ਉਤੇ ਲਗਾਨ ਦੇ ਦਾਅਵੇ ਕਰ ਦਿੱਤੇ ਤੇ ਫਿਰ

ਬੇਦਖਲੀ ਦੇ ਨੋਟਿਸ ਦੇ ਦਿੱਤੇ, ਇਸ ਸਿਲਸਿਲੇ ਵਿਚ ਕੋਈ ਪੰਜ ਛੇ ਸਾਲ ਨਾਰੋਵਾਲ ਤਹਿਸੀਲ ਤੇ ਸਿਆਲ ਕੋਟ ਜ਼ਿਲੇ ਵਿਚ ਸਨਖਤਰੇ ਦੇ ਕਾਸ਼ਤਕਾਰ, ਅਰਾਈਆਂ, ਗੁਲਾਮ ਮੁਹੰਮਦ, ਨਬੀ ਬ਼ੁਖਸ਼ ਤੇ ਇਮਾਮਦੀਨ ਆਦਿਕਾਂ ਤੇ ਵੀਰੋਕਿਆਂ ਦੇ ਕੁਝ ਜ਼ਿਮੀਦਾਰਾਂ ਨਾਲ ਮੁਕੱਦੋਮੇ ਹੁੰਦੇ ਰਹੇ ਪਰ ਕਿਸੇ ਪੁਰਾਣੇ ਤੋਂ ਪੁਰਾਣੇ ਕਾਸ਼ਤਕਾਰ ਦੀ ਕੋਈ ਪੇਸ਼ ਨਾ ਗਈ ਤੇ ਸਾਰੇ ਕੇਸ ਧਰਮਸ਼ਾਲਾ ਦੇ ਹੱਕ ਵਿਚ ਹੋ ਗਏ ।

ਯਾਦ ਰਹੇ ਕਿ ਇਹਨਾਂ ਮੁਕੱਦਮਿਆਂ ਦਾ ਸਾਰਾ ਖਰਚਾ ਸਿਰਫ ਸਾਧਾਰਨ ਪਾਠਾਂ ਦੀ ਪੂਜਾ ਤੇ ਅਧਾਰਤ ਸੀ ਤੇ ਮੈਂ (ਮਹੰਤ ਆਤਮ ਜੀ) ਗਿਆਰਾਂ ਸਾਲਾਂ ਦੀ ਉਮਰ ਤੋਂ ਹੀ ਦੁਆਲੇ ਦੇ ਨਗਰਾਂ ਵਿਚ ਪਾਠ ਕਰਨ ਲੱਗ ਗਿਆ ਸਾਂ, ਵਕੀਲਾਂ ਤੇ ਕਾਗਜ਼ਾਂ ਦਾ ਖਰਚਾ ਪਾਠਾਂ ਦੀ ਪੂਜਾ ਨਾਲ ਕਰਕੇ ਤਹਿਸੀਲੇ ਤੇ ਜ਼ਿਲ੍ਹੇ ਪੂਜਯ ਪਿਤਾ ਜੀ ਪੈਦਲ ਹੀ ਜਾਇਆ ਕਰਦੇ ਸਨ ।

## ਪੂਜਯ ਮਾਤਾ ਪਿਤਾ ਦੀ ਘਾਲਣਾ

ਮੇਰੇ ਮਾਤਾ ਜੀ ਨੇ ਲੰਗਰ ਦੀ ਸੇਵਾ ਜੋ ਸਨਖਤਰੇ ਡੇਰੇ ਵਿਚ ਕੀਤੀ ਉਸਦਾ ਵਰਣਨ ਕਰਨਾ ਵੀ ਬਹੁਤ ਜ਼ਰੂਰੀ ਹੈ । ਡੇਰੇ ਵਿਚ ਵਿਦਿਆਲਾ ਬਣ ਜਾਣ ਕਰਕੇ ਬਹੁਤ ਸਾਰੇ ਸਾਧੂਆਂ ਤੋਂ ਇਲਾਵਾ ਠੇਠਰਕਿਆ, ਕਕੇ ਕੇ, ਕਿਆਮ ਪੁਰ, ਰੋਹੀ, ਪੱਖੋ ਕੇ, ਲੈਹਲੀਆਂ, ਦਾਦੂ ਬਾਜਵੇ, ਵਜ਼ੀਰ ਪੁਰ, ਨੰਗਲ, ਲੋਭਣ ਆਦਿਕ ਨਗਰਾਂ ਦੇ 20-25 ਵਿਦਯਾਰਥੀਆਂ ਦਾ ਲੰਗਰ ਮਾਤਾ ਜੀ ਆਪਣੀ ਮਾਈ (ਮੇਰੀ ਨਾਨੀ) ਸਮੇਤ ਰੋਜ਼ਾਨਾ 2 ਵਜੇ ਇਸ਼ਨਾਨ ਕਰਕੇ ਚਕੀ ਨਾਲ ਆਟਾ ਪੀਹ ਕੇ ਸਕੂਲ ਲੱਗਣ ਤੋਂ ਪਹਿਲਾਂ ਤਿਆਰ ਕਰਕੇ ਛਕਾ ਦਿੰਦੀ । ਫਿਰ ਮਾਤਾ ਜੀ ਦੇ ਦਿਲ ਵਿਚ ਵਿਤਕਰੇ ਦਾ ਨਾਮ ਨਿਸ਼ਾਨ ਨਹੀਂ ਸੀ ਜੋ ਵੀ ਪਦਾਰਥ ਲੰਗਰ ਵਿਚ ਬਣਾਉਣਾ ਸਾਰੇ ਵਿਦਿਆਰਥੀਆਂ ਨੂੰ ਇਕ ਸਾਰ ਵੰਡਣਾ ਤੇ ਮੈਨੂੰ ਵੀ ਹਿਸੇ ਆਉਂਦੀ ਚੀਜ਼ ਹੀ ਮਿਲਣੀ । ਜਿਹੜਾ ਲੜਕਾ ਪੰਗਤ ਵਿਚ ਹਾਜਰ ਨ ਹੋਵੇ ਉਸਦਾ ਵਰਤਾਰਾ ਸਾਂਭ ਰਖਣਾ ਤੇ ਜਦੋਂ ਉਹ ਆਵੇ ਉਸਨੂੰ ਦੇ ਦੇਣਾ, ਮਾਤਾ ਜੀ ਦਾ ਇਹ ਨਿਤਕਰਮ 6 ਸਾਲ ਨਿਰੰਤਰ ਚਲਦਾ ਰਿਹਾ ।

ਵਿਦਯਾਲਾ ਬੰਦ ਹੋਣ ਤੇ ਸੰਨ 1947 ਨੂੰ ਪਾਕਿਸਤਾਨ ਬਣਨ ਤੱਕ ਡੇਰੇ ਵਿਚ ਹਮੇਸ਼ਾ ਹੀ 5-7 ਬ੍ਰਿਧ ਸਾਧੂ ਟਿਕੇ ਰਹਿੰਦੇ । ਸਰਦੀ ਦੇ ਦਿਨਾਂ ਵਿਚ ਮਾਤਾ ਜੀ ਨੇ ਸਾਰੇ ਸਾਧੂਆਂ ਨੂੰ ਅੰਮ੍ਰਿਤ ਵੇਲੇ ਗਰਮ ਜਲ ਕਰ ਕਰ

ੇਕੇ ਇਸ਼ਨਾਨ ਕਰਵਾਉਣਾ, ਸ਼ਾਮ ਨੂੰ ਦੁੱਧ ਗਰਮ ਕਰਕੇ ਡੇਰੇ ਵਿਚ ਰਹਿੰਦੇ ਸਾਧਾਂ ਨੂੰ ਹਿਸੇ ਪ੍ਰਤੀ ਵੰਡਕੇ ਛਕਾਉਣਾ ਤੇ ਸਗੋਂ ਮੈਨੂੰ ਵੀ ਹਿਸੇ ਆਉਂਦਾ ਵਰਤਾਰਾ ਹੀ ਮਿਲਣਾ । ਮਾਤਾ ਜੀ ਦੀ ਸੇਵਾ ਤੇ ਸਮ ਦ੍ਰਿਸ਼ਟੀ ਦੇ ਅੱਜ ਵੀ ਬਹੁਤ ਸਾਰੇ ਸਰੀਰ ਮਾਤਾ ਜੀ ਦਾ ਜਸ ਕਰਦੇ ਸੁਣੇ ਜਾਂਦੇ ਹਨ । ਏਸੇ ਤਰ੍ਹਾਂ ਜਿਥੇ ਚੱਕੀ ਪੀਹ ਕੇ ਲੰਗਰ ਪਕਾਉਣਾ ਤੇ ਛਕਾਉਣਾ ਮਾਤਾ ਜੀ ਦਾ ਨਿਤਨੇਮ ਸੀ ਉਥੇ ਨਗਰਾਂ ਵਿਚ ਰੋਜ਼ਾਨਾ ਜਾ ਕੇ ਪਿਤਾ ਜੀ ਸਮੇਂ ਦਾ ਅਨਾਜ ਲਿਆਉਂਦੇਂ । (ਯਾਦ ਰਹੇ ਕਿ ਸਾਰੇ ਦੇਊ ਤਪੇ ਦੇ ਬਹੁਤ ਸਾਰੇ ਨਾਮਧਾਰੀ ਤੇ ਗੈਰ ਨਾਮਧਾਰੀ ਪ੍ਰਵਾਰ ਹਰ ਨਵੇਂ ਫਸਲ ਤੇ ਯਥਾ ਸਕਤ ਦਾਣੇ ਜ਼ਰੂਰ ਲੰਗਰ ਵਾਸਤੇ ਰੱਖਿਆ ਕਰਦੇ ਸਨ) । ਪਿਤਾ ਜੀ ਸਵੇਰੇ ਲੰਗਰ ਛਕ ਕੇ ਵਾਰੀ ਵਾਰੀ ਸਾਰੇ ਨਗਰਾਂ ਵਿਚ ਜਾ ਕੇ ਉਗ੍ਰਾਹੀ ਕਰਦੇ ।

ਭਾਵ ਲੰਗਰ ਵਾਸਤੇ ਰਸਦ ਪਾਣੀ ਤੇ ਬਾਲਣ ਆਦਿ ਦਾ ਪ੍ਰਬੰਧ ਇੱਕਲ ਪਿਤਾ ਜੀ ਪਾਸ ਸੀ । ਜਦੋਂ ਧਰਮਸ਼ਾਲਾ ਦੀ ਜ਼ਮੀਨ ਦੇ ਮੁਕਦਮੇ ਸ਼ੁਰੂ ਹੋ ਗਏ ਉਹਨਾਂ ਦਾ ਖਰਚ ਪਾਠਾਂ ਦੀ ਪੂਜਾ ਨਾਲ ਹੀ ਕੀਤਾ ਜਾਂਦਾ ।

ਸਨਖਤਰੇ ਨਾਮਧਾਰੀ ਧਰਮਸ਼ਾਲਾ ਵਿਚ ਜੋ ਘਾਲਣਾ ਮੇਰੇ ਮਾਤਾ-ਪਿਤਾ ਜੀ ਘਾਲਦੇ ਰਹੇ ਉਸਦਾ ਵਰਣਨ ਮੈਂ ਕਰ ਹੀ ਨਹੀਂ ਸਕਦਾ ।

## ਸ੍ਰੀ ਭੈਣੀ ਸਾਹਿਬ ਪਹਿਲੀ ਵਾਰੀ ਗਿਆ (ਮਹੰਤ ਆਤਮਾ ਸਿੰਘ)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਮਤ 1986 ਦੇ ਦੜਪ ਵਾਲੇ ਦੌਰੇ ਸਮੇਂ ਇਕ ਦੋ ਥਾਂਵਾ ਉਤੇ ਮੇਰਾ (ਮਹੰਤ ਆਤਮਾ ਸਿੰਘ) ਰਹਿਰਾਸ ਦਾ ਪਾਠ ਸੁਣਿਆ, ਮੇਰਾ ਪਾਠ ਭਾਂਵੇਂ ਬੜਾ ਚਲੰਤ ਸੀ ਪਰ ਸ੍ਰੀ ਭੈਣੀ ਸਾਹਿਬ ਦੇ ਵਿਦਯਾਲੇ ਦੇ ਵਿਦਿਆਰਥੀਆਂ ਵਾਂਗ ਲਗਾਂ ਮਾਤ੍ਰਾਂ ਦਾ ਪੂਰਾ ਉਚਾਰਨ ਨ ਹੋਣ ਕਰਕੇ ਸਚੇ ਪਾਤਸ਼ਾਹ ਬਚਨ ਕੀਤਾ ਕਿ ਮੰਹਤਾ ਦੋ ਤਿੰਨ ਮਹੀਨੇ ਸ੍ਰੀ ਭੈਣੀ ਸਾਹਿਬ ਆਕੇ ਅਪਨਾ ਪਾਠ ਸੁਧ ਕਰ ਲੈ ।

ਜਪ ਪ੍ਰਯੋਗ ਉਸ ਵਕਤ ਸਾਵਣ ਦੇ ਮਹੀਨੇ ਹੋਇਆ ਕਰਦਾ ਸੀ। ਹਾੜ ਦੇ ਮਹੀਨੇ ਸੰਤ ਟਹਿਲ ਸਿੰਘ ਜੀ ਸਦੋਵਾਲੀਆਂ ਦੇ ਚਾਚੇ ਦਾ ਪੁਤ ਭਰਾ ਸੰਤ ਬੂੜ ਸਿੰਘ ਸੋਧੀ ਸਦੋਵਾਲੀਆਂ ਸਨਖਤਰੇ ਡੇਰੇ ਆਇਆ ਤੇ ਮੈਨੂੰ ਸ੍ਰੀ ਭੈਣੀ ਸਾਹਿਬ ਲਿਜਾਨ ਵਾਸਤੇ ਪਿਤਾ ਜੀ ( ਸੰਤ. ਬੇਲਾ ਸਿੰਘ) ਨੂੰ ਰਜ਼ਾਮੰਦ ਕਰ ਲਿਆ ਤੇ ਮੈਨੂੰ ਲੈ ਕੇ ਚੜ੍ਹਦੇ ਸਾਵਨ ਮਹੀਨੇ ਉਹ ਸ੍ਰੀ ਭੈਣੀ ਸਾਹਿਬ

ਪਹੁੰਚ ਗਿਆ । ਉਸ ਵਕਤ ਨਿਰੋਲ ਸਾਦਗੀ ਦਾ ਵਾਤਾ ਵਰਨ ਸੀ । ਇਕ ਛਪਰ ਵਿਚ ਪ੍ਰੈਸ ਇਕ ਵੱਡੇ ਸਾਰੇ ਲਕੜ ਦੇ ਗੋਲ ਚਕਰ ਨੂੰ ਗੇੜ ਕੇ ਸਤਿਜੁਗ ਪ੍ਰਕਾਸ਼ਤ ਕੀਤਾ ਜਾਂਦਾ ਸੀ । ਮਾਸਟਰ ਬਲਵੰਤ ਸਿੰਘ ਜੀ ਅਤੇ ਸੰਤ ਗੁਰਮੁਖ ਸਿੰਘ ਝੱਬਰ ਮੁਖਤਾਰੇ ਆਮ ਹੋਇਆ ਕਰਦੇ ਸਨ । ਇਹਨਾਂ ਸਾਮਣੇ ਕੋਈ ਵੀ ਸਿਖ ਸੇਵਕ ਅਥਵਾ ਸਣੇ ਦੋਹਾਂ ਸਾਹਿਬ ਜਾਦਿਆਂ (ਬਾਬਿਆਂ) ਸਾਰੇ ਵਿਦਯਾਰਥੀਆਂ ਦੇ ਕੋਈ ਉਚੀ ਸਾਹ ਨਹੀਂ ਸੀ ਲੈ ਸਕਦਾ । ਡੇਰੇ ਦੇ ਸਾਰੇ ਵਿਭਾਗਾਂ ਉਤੇ ਇਸ ਜੋੜੀ ਦਾ ਪੂਰਾ ਕੰਟਰੋਲ ਸੀ । ਵਿਦਿਆਲੇ ਵਿਚ ਸ੍ਰੀ ਮਾਨ ਸੰਤ ਹਰਭਜਨ ਸਿੰਘ ਜੀ ਮਲਵਈ ਵਡੇ ਵਿਦਯਾਰਥੀਆਂ ਨੂੰ (ਸਮੇਤ ਪੂਜਯ ਬਾਬਿਆਂ ਦੇ) ਸ੍ਰੀ ਆਦਿ ਗ੍ਰੰਥ ਸਾਹਿਬ ਦੀ ਪਹਿਲੀ ਸੈਂਚੀ ਦੀ ਸੰਥਾ ਦਿੰਦੇ ਹੁੰਦੇ ਸਨ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਮੈਨੂੰ ਵੀ ਇਹਨਾਂ ਵਿਦਿਆਰਥੀਆਂ ਵਿਚ ਦਾਖਿਲ ਕਰ ਲਿਆ ਗਿਆ ।

ਪਾਠ ਦੀ ਸੰਥਾ ਤੋਂ ਇਲਾਵਾ ਦੋਵੇ ਬਾਬਾ ਜੀ ਤੇ ਇਹਨਾਂ ਦੇ ਸਹਿਪਾਠੀਆਂ ਨੂੰ ਸੰਗੀਤਾਂ ਚਾਰਯਾ ਸੰਤ ਹਰਨਾਮ ਸਿੰਘ ਜੀ ਚਵਿੰਡੇ ਵਾਲੇ ਸੰਗੀਤ ਦਾ ਅਭਿਆਸ ਸਾਰੀ ਸਾਰੀ ਰਾਤ ਛੋਟੇ ਛੋਟੇ ਰੂਲਾਂ ਦੇ ਤਾਲ ਨਾਲ "ਮੀਠੇ ਮੇਰੀ ਮਾਈ ਚਰਨ ਗੁਰਮੀਠੇ" ਆਦਿਕ ਸ਼ਬਦਾਂ ਦੁਆਰਾ ਕਰਵਾਇਆ ਕਰਦੇ।

ਸਾਰੇ ਵਿਦਿਆਰਥੀਆਂ ਦਾ ਲੰਗਰ ਪਾਣੀ ਬਾਬਾ ਜਤੀ ਜੀ ਦੇ ਸਪੁਰਦ ਹੁੰਦਾ । ਕਿਸੇ ਵਿਦਿਆਰਥੀ ਨੂੰ ਵੱਡੇ ਲੰਗਰ ਵਿਚ ਜਾਣ ਦਾ ਆਰਡਰ ਨਹੀਂ ਸੀ । ਇਕ ਮਹਿਤਾ ਜੀ ਦੋਹਾਂ ਸਾਹਿਬ ਜਾਦਿਆ ਨੂੰ ਅੰਗ੍ਰੇਜ਼ੀ ਦਾ ਅਧਿਐਨ ਕਰਵਾਇਆ ਕਰਦੇ, ਜਿਥੇ ਸਾਰੇ ਵਿਦਿਆਰਥੀ ਹਰ ਵਕਤ ਕਿਸੇ ਨਾ ਕਿਸੇ (ਪ੍ਰੈਸ ਤੇ ਸੰਗੀਤ ਦੇ) ਕੰਮ ਵਿਚ ਲੱਗੇ ਰਹਿੰਦੇ, ਉਥੇ ਮੈਨੂੰ ਸਿਵਾਇ ਸੰਥਾ ਕਰਨ ਦੇ ਹੋਰ ਕੋਈ ਕੰਮ ਨਾ ਹੁੰਦਾ, ਸੰਥਾ ਤੋਂ ਵੇਹਲਾ ਹੋ ਕੇ ਬਾਬਾ ਸੋਹਣ ਸਿੰਘ ਜੀ ਤੇ ਸੰਤ ਬੂੜ ਸਿੰਘ ਜੀ ਸੱਦੋ ਵਾਲੀਆਂ ਦੇ ਡੇਰੇ ਬੈਠਕੇ ਉਹਨਾਂ ਦੇ ਬਚਨ ਬਿਲਾਸ ਸੁਣਦਾ ਰਹਿੰਦਾ ।

## ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਅਕਾਲ ਚਲਾਣਾ

ਸ੍ਰੀ ਮਾਨ ਬਾਬਾ ਸੋਹਣ ਸਿੰਘ ਸੱਦੋਵਾਲੀਆ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿਨ ਸ਼ਰਧਾਲੂਆਂ ਤੇ ਖਾਸ ਨਿਕਟ ਵਰਤੀਆਂ ਵਿਚੋਂ ਸਨ, ਸੰਤ ਬੂੜ ਸਿੰਘ ਸੱਦੋਵਾਲੀਆ ਨਾਲ ਗੁਰੂ ਘਰ ਦੇ ਬਚਨ ਹਰ ਵਕਤ ਕਰਦੇ ਰਹਿੰਦੇ । ਇਕ ਦਿਨ ਬਾਬਾ ਜੀ ਨੇ ਦਸਿਆ ਕਿ ਸ੍ਰੀ ਮਹਾਰਾਜ ਗੁਰਦਿਆਲ

ਸਿੰਘ ਜੀ ਨੂੰ ਤਪਦਿਕ ਦੇ ਇਲਾਜ ਵਾਸਤੇ ਪਹਾੜਾਂ ਵਿਚੋਂ ਬਟੌਤੀ ਨਾਮ ਦੇ ਠੰਢੇ ਥਾਂ ਉਤੇ ਖੜਿਆ ਹੋਇਆ ਸੀ ਤੇ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਉਹਨਾਂ ਦੀ ਸੇਵਾ ਸੰਭਾਲ ਕਰਦੇ ਸਨ। ਇਕ ਦਿਨ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਸਰੀਰ ਕੁਝ ਚਿਰ ਸਾਂਤ ਰਹਿਣ ਦੇ ਬਾਅਦ ਫਿਰ ਹਰਕਤ ਵਿਚ ਆ ਗਿਆ ਤੇ ਸਗੋਂ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਬੜੀ ਕਮਜ਼ੋਰੀ ਦੀ ਹਾਲਤ ਵਿਚ ਹੀ ਕਹਿਣ ਲੱਗੇ ਮਹਾਰਾਜ ! ਮੈਨੂੰ ਸ੍ਰੀ ਭੈਣੀ ਸਾਹਿਬ ਲੈ ਚੱਲੋ ! ਕਿਉਂਕਿ ਦਰਗਾਹ ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਮੈਨੂੰ ਨਹੀਂ ਜਾਣ ਦਿੱਤਾ ਅਤੇ ਹੁਕਮ ਕੀਤਾ ਹੈ ਕਿ ਸ੍ਰੀ ਭੈਣੀ ਸਾਹਿਬ ਜਾਕੇ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਆਗਿਆ ਪ੍ਰਾਪਤ ਕਰਕੇ ਆਵੋ । ਇਸ ਵਾਸਤੇ ਮੈਨੂੰ ਛੇਤੀ ਏਥੋਂ ਭੈਣੀ ਸਾਹਿਬ ਲੈ ਚਲੋ।

ਕਿਉਂਕਿ ਐਸ ਵੇਲੇ ਆਗਿਆ ਮੌਕੇ ਦੇ ਗੁਰੂ, ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਹੈ । ਫਿਰ ਇਥੇ ਭੈਣੀ ਸਾਹਿਬ ਆਕੇ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਮਰਿਯਾਦਾ ਰੱਖੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਤੋ ਆਗਿਆ ਮੰਗੀ ਤਾਂ ਦਰਗਾਹ ਵਿਚ ਜਾਣਾ ਮਿਲਿਆ ।

ਮਹਾਰਾਜ ਨਿਹਾਲ ਸਿੰਘ ਨੇ ਬੜੇ ਪਿਆਰ ਨਾਲ ਆਖਿਆ ਕਿ ਮਹਾਰਾਜ! ਤੁਹਾਡਾ ਸਰੀਰ ਬਹੁਤ ਕਮਜ਼ੋਰ ਹੈ, ਰਸਤੇ ਵਿਚ ਕਿਸੇ ਤਕਲੀਫ ਹੋ ਜਾਣ ਦਾ ਡਰ ਹੈ ਤਾਂ ਉਹ ਆਖਣ ਲੱਗੇ, ਸ੍ਰੀ ਭੈਣੀ ਸਾਹਿਬ ਤਕ ਜਾਂਦਿਆ ਮੈਨੂੰ ਕੁਝ ਨਹੀਂ ਹੋਵੇਗਾ । ਆਖਿਰ ਉਹਨਾਂ ਦੇ ਮਜ਼ਬੂਰ ਕਰਨ ਦੇ ਮਹਾਰਾਜ ਨਿਹਾਲ ਸਿੰਘ ਨੇ ਬਹੁਤ ਵਧੀਆ ਪ੍ਰਬੰਧ ਕਰ ਕੇ ਉਹਨਾਂ ਨੂੰ ਏਥੇ (ਸ੍ਰੀ ਭੈਣੀ ਸਾਹਿਬ) ਲਿਆਂਦਾ ਅਤੇ ਹੁਣ ਉਹਨਾਂ ਦੀ ਸੇਵਾ ਸੰਭਾਲ ਤੇ ਇਲਾਜ ਦਾ ਕੰਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਖ ਰੇਖ ਵਿਚ ਹੋ ਰਿਹਾ ਹੈ । ਇਸਤਰ੍ਹਾਂ ਦੇ ਬਚਨ ਬਾਬਾ ਸੋਹਣ ਸਿੰਘ ਜੀ ਰੋਜ ਹੀ ਆਪਣੇ ਡੇਰੇ ਆ ਕੇ ਕਰਦੇ ਰਹਿੰਦੇ।

ਇਕ ਦਿਨ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਨੂੰ ਸਾਰੇ ਵਿਦਿਆਰਥੀਆਂ ਨੂੰ ਹੁਕਮ ਲਾਇਆ ਗਿਆ ਕਿ ਹਰ ਸਿਆਣਾ ਵਿਦਿਆਰਥੀ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਤੰਬੂ ਵਿਚ ਸਵੇਰੇ 6 ਤੋਂ ਸ਼ਾਮ ਦੇ 6 ਵਜੇ ਤੱਕ ਪੰਜ ਗ੍ਰੰਥੀ ਦਾ ਪਾਠ 2 ਘੰਟਿਆਂ ਦੀ ਰੌਲ ਕ੍ਰਮ ਅਨੁਸਾਰ ਕਰਿਆ ਕਰੇ । ਸਿਵਾਏ ਦੋਹਾਂ ਸਾਹਿਬ ਜਾਦਿਆਂ ਤੋਂ ਬਾਕੀ ਸ੍ਰੀ ਗ੍ਰੰਥ ਸਾਹਿਬ ਦੇ ਵਿਦਿਆਰਥੀ ਹਰ ਰੋਜ ਵਾਰੀ ਵਾਰੀ ਜਾ ਕੇ ਪਾਠ ਕਰਦੇ ।

ਇਕ ਦਿਨ ਮੇਰੀ ਵਾਰੀ ਵੀ ਆ ਗਈ ਮੈਂ ਆਪਣੇ ਪਹਿਲੇ ਪਾਠੀ ਪਾਸੋਂ ਬਾਵਨ ਅਖਰੀ ਬਾਣੀ ਤੋਂ ਪਾਠ ਲੈ ਕੇ ਸਹਿਜੇ ਸਹਿਜੇ ਪਾਠ ਕਰ ਹੀ

ਰਹਿਆ ਸਾਂ ਕਿ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ (ਜੋ ਸੋਧ ਮਰਯਾਦਾ ਵਿਚ ਰੇਸ਼ਮੀ ਚਾਦਰਾਂ ਲੈ ਕੇ ਕੇਵਲ ਨਾਮ ਮਾਤ੍ਰ ਹੀ ਸਰੀਰ ਕਰਕੇ ਬਿਰਾਜੇ ਹੋਏ ਸਨ) ਇਕ ਸਿੱਖ ਦੁਆਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਰਸ਼ਨ ਦੇਣ ਵਾਸਤੇ ਅਰਜ਼ ਕਰ ਭੇਜੀ । ਸਚੇ ਪਾਤਸ਼ਾਹ 5 ਮਿੰਟਾ ਤੋਂ ਵੀ ਪਹਿਲਾਂ ਤੰਬੂ ਵਿਚ ਆ ਗਏ, ਅੱਗੇ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਬੜੀ ਉਦਾਸੀ ਵਿਚ ਬੈਠੇ ਸਨ ।

ਜਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੰਬੂ ਵਿਚ ਆਏ ਤਾਂ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਸਤਿਗੁਰਾਂ ਦੇ ਕੰਨ ਵਿਚ ਕੁਝ ਅਰਜ਼ ਕੀਤੀ, ਮੈਂ ਪਾਠ ਵੀ ਕਰ ਰਿਹਾ ਸਾਂ ਤੇ ਦੁਆਲੇ ਵੀ ਵੇਖ ਰਿਹਾ ਸਾਂ । ਮੈਂ ਵੇਖਿਆ ਕਿ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੰਨ ਵਿਚ ਕੁਝ ਅਰਜ਼ ਕਰਕੇ ਆਗਿਆ ਮੰਗੀ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਰ੍ਹਾਣੇ ਵਾਲੇ ਪਾਸੇ ਜੋੜਾ ਲਾਹਕੇ ਗਲ ਵਿਚ ਰੁਮਾਲੀ ਪਾਈ, ਹੱਥ ਜੋੜ ਗੁਪਤ ਅਰਦਾਸਾ ਕਰ ਰਹੇ ਹਨ । ਦੂਸਰੇ ਪਾਸੇ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਹੱਥ ਜੋੜੀ ਖੜੇ ਹਨ, ਪਰ ਮੈਂ ਬੈਠਾ ਬਾਵਨ ਅਖਰੀ ਦਾ ਸਤਾਰਵਾਂ ਸਲੋਕ ਤੇ ਪਉੜੀ ਪੜ੍ਹ ਰਿਹਾ ਸਾਂ । ਜਦੋਂ ਸੱਚੇ ਪਾਤਸ਼ਾਹ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਰਦਾਸ ਦੀ ਸਮਾਪਤੀ ਕਰਕੇ ਛੋਟੇ ਵੀਰ ਦੇ ਮੁਖ ਤੋਂ ਚਾਦਰ ਲਾਹੀ ਤਾਂ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਸਦਾ ਦੀ ਨੀਂਦ ਵਿਚ ਆਰਾਮ ਪੂਰਵਕ ਬਿਰਾਜ ਚੁੱਕੇ ਸਨ । ਇਹ ਖਬਰ ਸਾਰੇ ਸ੍ਰੀ ਭੈਣੀ ਸਾਹਿਬ ਵਿਚ ਮਿੰਟਾਂ ਸੈਕਿੰਟਾਂ ਵਿਚ ਫੈਲ ਗਈ ਤੇ ਮੈਂ ਵੀ ਬਾਵਨ ਅੱਖਰੀ ਦਾ ਸਾਰਾ ਪਾਠ ਕਰਕੇ ਵਿਦਿਆਲੇ ਆ ਗਿਆ । ਸ੍ਰੀ ਮਹਾਰਾਜ ਗੁਰਦਿਆਲ ਜੀ ਦਾ ਸਰੀਰ ਢਾਈ ਤਿੰਨ ਵਜੇ ਦੇ ਕਰੀਬ ਸ਼ਾਂਤ ਹੋਇਆ ਤੇ ਉਸੇ ਦਿਨ ਹੀ ਸੰਸਕਾਰ ਕਰ ਦਿੱਤਾ ਗਿਆ ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਿਸ਼

ਸੰਮਤ 1986 ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਦਾ ਮੇਰੇ ਲਈ (ਆਤਮਾ ਸਿੰਘ) ਇਕ ਦਰਵਾਜਾ ਹੀ ਖੁਲ ਗਿਆ ਜਦੋਂ ਵੀ ਕਿਸੇ ਥਾਂ ਸੱਚੇ ਪਾਤਸ਼ਾਹ ਜੀ ਦੇ ਦ੍ਰਸ਼ਨ ਹੁੰਦੇ ਬਹੁਤ ਹੀ ਪਿਆਰ ਕਰਦੇ ਅਤੇ ਸਵਾ ਲੱਖ ਪਾਠਾਂ ਸਮੇਂ ਹਰਵਾਰੀ ਮੈਨੂੰ ਪਾਠਾਂ ਸਬੰਧੀ ਕੋਈ ਨਾ ਕੋਈ ਸੇਵਾ ਜ਼ਰੂਰ ਬਖਸ਼ਦੇ ਸਮਾਂ ਪਾਕੇ ਮੇਲਿਆਂ ਵਿਚ ਹੋਣ ਵਾਲੇ ਅਨੰਦ ਕਾਰਜ ਲਿਖਣ ਦੀ ਸੇਵਾ ਵੀ ਮੈਨੂੰ ਬਖਸ਼ ਦਿੱਤੀ, ਹਾਲਾਂ ਕਿ ਉਸ ਵਕਤ ਮੇਰਾ ਅਨੰਦ ਨਹੀ ਸੀ ਹੋਇਆ। ਦੜ੍ਹਪ ਦੇ ਦੌਰੇ ਉਤੇ ਆਇਆ ਇਕ ਵਾਰੀ ਸੱਚੇ ਪਾਤਸ਼ਾਹ ਨੇ ਮੁਸਕਰਾਂਦਿਆ ਪੁਛਿਆ, ਮਹੰਤਾ ਅਜੇ ਕਿਧਰੇ ਵਿਆਹ ਦਾ ਸਨਬੰਧ ਵੀ ਬਣਿਆ ਹੈ ਕਿ ਨਹੀਂ ? ਮੈਂ ਸ਼ਰਮ ਸਾਰ ਹੋ ਕੇ ਕੁਝ ਨਾ ਆਖਿਆ । ਇਹ

ਗੱਲ ਵਿਸਾਖ ਦੇ ਮਹੀਨੇ ਦੀ ਸੀ ।

ਪੋਹ ਮਾਘ ਮਹੀਨੇ ਮੇਰੇ ਨਾਮ ਦਾ ਇਕ ਪਤ੍ਰ ਲਾਹੌਰ ਤੋਂ ਆ ਗਿਆ ਕਿ ਅਪਨੇ ਪਿਤਾ ਨੂੰ ਲੈ ਕੇ ਤੂੰ ਲਾਹੌਰ ਬਾਬਾ ਧਿਆਨ ਸਿੰਘ ਜੀ ਪੱਥਰ ਘਾਤਿਆਂ ਦੀ ਕੋਠੀ.....ਤਾਰੀਖ ਨੂੰ ਪਹੁੰਚ ਜਾਹ । ਉਸ ਤਾਰੀਖ ਤੇ ਮੈਂ ਤੇ ਪਿਤਾ ਜੀ ਲਾਹੌਰ ਪਹੁੰਚ ਗਏ । ਉਥੇ ਉਹਨਾਂ ਵਲੋਂ ਬਣਾਏ ਗਏ ਇਕ ਹਾਲ ਵਿਚ ਪਾਠ ਦਾ ਪ੍ਰਬੰਧ ਹੋ ਰਿਹਾ ਸੀ । ਸਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਪਾਠ ਵਿਚ ਲੱਗਣ ਦਾ ਹੁਕਮ ਦਿੱਤਾ । ਪਾਠ ਦੀ ਸਮਾਪਤੀ ਤੇ ਮੈਨੂੰ ਹੁਕਮ ਹੋਇਆ ਕਿ ਤੂੰ ਸੂਬੇ ਹਰੀ ਸਿੰਘ ਜੀ ਨਾਲ ਬਾਰਵਾਲੇ ਗਿਲੀਂ ਕੱਲੂ ਨੂੰ ਪਹੁੰਚ ਜਾਵੀਂ ਤੇ ਮਹੰਤ ਬੇਲਾ ਸਿੰਘ ਨੂੰ ਡੇਰੇ ਭੇਜ ਦਿਓ ।

ਹੁਕਮ ਅਨੁਸਾਰ ਸੰਤਾਂ ਨੂੰ (ਪਿਤਾ ਜੀ )ਸਨਖਤਰੇ ਭੇਜ ਦਿੱਤਾ ਤੇ ਰੇਲ ਦੇ ਰਸਤੇ ਮੈਨੂੰ ਸੂਬਾ ਜੀ ਗਿਲੀ ਲੈ ਗਏ ਤੇ ਰਸਤੇ ਵਿਚ ਦੱਸਿਆ ਕਿ ਸਤਿਗੁਰਾਂ ਨੇ ਤੈਨੂੰ ਤੇਰੇ ਅਨੰਦ ਵਾਸਤੇ ਬੁਲਾਇਆ ਹੋਇਆ ਹੈ । ਮੈਂ ਅਜੇ ਨਵਾਂ ਨਵਾਂ ਹੀ ਸਾਂ, ਇੱਕਲਾ ਕਿਧਰੇ ਗਿਆ ਨਹੀਂ ਸਾਂ। ਜਦੋਂ ਅਸੀਂ ਗਿਲੀ ਅਪੜੇ ਤਾਂ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ਼ਨਾਨ ਕਰ ਰਹੇ ਸਨ । ਮੈਨੂੰ ਵੇਖਕੇ ਬਹੁਤ ਪ੍ਰਸੰਨ ਹੋਏ ਤੇ ਸੂਬੇ ਹਰੀ ਸਿੰਘ ਜੀ ਨਾਲ ਕੁਝ ਗੁਪਤ ਬਚਨ ਕੀਤਾ ।

ਗਿਲੀਂ ਸੰਤ ਮਤਾਬ ਸਿੰਘ ਦਾਤੇ ਵਾਲੀਏ ਬਸੰਤ ਪੰਚਮੀ ਦਾ ਪੁਰਬ ਮਨਾ ਰਹੇ ਸਨ । ਸੱਚੇ ਪਾਤਸ਼ਾਹ ਇਸ਼ਨਾਨ ਕਰਕੇ ਆਸਾ ਦੀ ਵਾਰ ਵਿਚ ਜਾ ਦ੍ਰਸ਼ਨ ਦਿਤੇ ਅਰ ਮੈਨੂੰ ਸੂਬਾ ਜੀ ਕਹਿਣ ਲੱਗੇ, ਮਹੰਤਾ ਆਪਣੀ ਤੇ ਨਾਨਕਿਆਂ ਦੀ ਗੋਤ ਇਕ ਕਾਗਜ਼ ਉਤੇ ਲਿਖ ਕੇ ਮੈਨੂੰ ਦੇ ਦੇ ।

ਮੈਂ ਦੋਵੇਂ ਗੋਤਾ ਲਿਖਕੇ ਕਾਗਜ਼ ਸੂਬਾ ਹਰੀ ਸਿੰਘ ਜੀ ਨੂੰ ਦੇ ਦਿੱਤਾ। ਥੋੜੀ ਦੇਰ ਬਾਅਦ ਸੂਬਾ ਜੀ ਆਏ । ਮਹੰਤਾ ! ਤੇਰੇ ਨਾਨਕਿਆ ਦੀ ਗੋਤ ਤੇ ਏਧਰ ਲੜਕੀ ਵਾਲਿਆਂ ਦੀ ਗੋਤ ਇਕੋ ਨਿਕਲ ਆਈ ਹੈ । ਜਿਸ ਕਰਕੇ ਤੇਰਾ ਅਨੰਦ ਅੱਜ ਨਹੀਂ ਹੋ ਸਕਿਆ, ਹੁਣ ਤੂੰ ਬੇਸ਼ਕ ਸਨਖਤਰੇ ਚਲਿਆ ਜਾਹ,। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਸੂਬਾ ਹਰੀ ਸਿੰਘ ਜੀ ਨੇ ਰੇਲ ਦਾ ਤੇ ਕੁਝ ਹੋਰ ਖਰਚ ਦੇ ਰਸਤਾ ਸਮਝਾ ਦਿੱਤਾ । ਅਤੇ ਮੈਂ ਸਨਖਤਰੇ ਵਾਪਿਸ ਆ ਗਇਆ । ਇਹ ਸਾਰਾ ਕੁਝ ਬਸੰਤ ਪੰਚਮੀ ਦੇ ਦਿਨਾਂ ਵਿਚ ਹੋਇਆ ।

ਵਿਸਾਖੀ ਤੋਂ ਦੂਜੇ ਦਿਨ (ਸੰਮਤ 1994) ਮਹੰਤ ਕਰਮ ਸਿੰਘ ਜੀ ਤੇ ਭਾਈਆਂ ਨਰੈਣ ਸਿੰਘ ਜੌੜੀਆ ਵਾਲਾ (ਵੀਰੋਕਿਆਂ ਦੀ ਬ੍ਰਾਦਰੀ ਕਾਰਨ ਮੇਰਾ ਭਣਵਈਆ ਤੇ ਮਹੰਤ ਕਰਮ ਸਿੰਘ ਜੀ ਦਾ ਸੱਕਾ ਭਣੇਵਾ ਲਗਦਾ ਸੀ)

ਦੋਵੇਂ ਜਣੇ ਅਚਾਨਕ ਹੀ ਡੇਰੇ ਆ ਗਏ । ਮੈਂ ਉਹਨਾਂ ਨੂੰ ਪਹਿਲਾਂ ਬੇਰ ਛਕਾਏ ਯਾਦ ਰਹੇ ਕਿ ਡੇਰੇ ਵਿਚ ਬੋਹਿੜਾਂ ਵਾਂਗ 8-10 ਸੇਊ ਬੇਰੀਆਂ ਸਨ ਜਿਹਨਾਂ ਦੇ ਬੇਰ ਬੜੇ ਸਵਾਦਲੇਂ ਹੁੰਦੇ ਸਨ, ਬੇਰਾਂ ਨਾਲ ਹੀ ਮੈਂ ਹਰਵਾਰੀ ਦੌਰੇ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਸੰਨਤਾ ਲੈਂਦਾ ਹੁੰਦਾ ਸਾਂ ਤੇ ਬੇਰਾਂ ਦੀ ਸੁਗਾਤ ਨਾਲ ਹੀ ਧਰਮਸ਼ਾਲਾ ਵਾਲੀ ਜ਼ਮੀਨ ਦਾ ਇੰਤਕਾਲ ਤਹਿਸੀਲਦਾਰ ਲੇਖ ਰਾਜ ਜੀ ਨੇ ਕੀਤਾ ਸੀ ।

ਮਹੰਤ ਜੀ ਤੇ ਭਾਈਆ ਨਰੈਣ ਸਿੰਘ ਵੀ ਬੇਰ ਛਕਕੇ ਬੜੇ ਪ੍ਰਸੰਨ ਹੋਏ ਤੇ ਗੱਲਾਂ ਬਾਤਾਂ ਵਿਚ ਉਹਨਾਂ ਦੱਸ ਦਿਤਾ ਕਿ ਤੁਸਾਂ ਆਪਣਾ ਰਿਸ਼ਤਾ ਹੋਰ ਕਿਧਰੇ ਨਾ ਕਰਨਾ। 2-3 ਦਿਨਾਂ ਤੱਕ ਅਸੀਂ ਫਿਰ ਆਵਾਂਗੇ । ਮੈਂ ਤੇ ਪਿਤਾ ਜੀ ਹੈਰਾਨ ਸਾਂ ਕਿ ਮਹੰਤ ਜੀ ਨੂੰ ਮੇਰੇ ਬਾਬਤ ਕਈ ਵਾਰੀ ਵੱਡੀ ਬੀਬੀ ਦਾ ਰਿਸ਼ਤਾ ਕਰਨ ਨੂੰ ਆਖਦੇ ਰਹੇ ਸਾਂ, ਪਰ ਮਹੰਤ ਜੀ ਕੋਰਾ ਜਵਾਬ ਦਿੰਦੇ ਹੁੰਦੇ ਸਨ । ਪਤਾ ਨਹੀਂ ਅੱਜ ਇਹਨਾਂ ਨੂੰ ਇਹ ਪ੍ਰੇਰਨਾ ਕਿਸ ਨੇ ਦਿਤੀ ਹੈ, ਜਦ ਕਿ ਮਹੰਤ ਜੀ ਦੇ ਮੁਕਾਬਲੇ ਕੋਈ ਵੀ ਸਿਲਸਿਲਾ ਸਾਡਾ ਕੁਝ ਅਰਥ ਨਹੀਂ ਰੱਖਦਾ ਸੀ। ਉਜਾੜ ਵਿਚ ਡੇਰਾ ਕੋਈ ਤਸੱਲੀ ਬਖਸ਼ ਨ ਜਾਇਦਾਤ ਤੇ ਨਾ ਕਾਰੋਬਾਰ, ਕੇਵਲ ਪਾਠ ਕਰਨ ਦਾ ਉਹ ਧੰਦਾ ਮੇਰਾ ਹੈ, ਜਿਸਨੂੰ ਕੋਈ ਘੁਮਿਆਰ ਪਸੰਦ ਨਹੀਂ ਸੀ ਕਰਦਾ ।

ਪਰ ਏਹ ਸਾਰੀ ਪ੍ਰੇਰਨਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਹੈ, ਕਿਸੇ ਸਾਧ ਸੰਤ ਦੀ ਗੱਲ ਤਾਂ ਮਹੰਤ ਜੀ ਢਪਈ ਵਾਲੇ ਮੰਨਦੇ ਨਹੀਂ ਸਨ । ਤਾਹੀਏ ਖਬਰ 4 ਵਿਸਾਖ ਨੂੰ ਸ਼ਾਮ ਨੂੰ ਬਾਬੇ ਘਸੀਟਾ ਸਿੰਘ ਰਾਓ ਕੀਰਤੀਆਂ ਵਾਲਾ ਜੋ ਬੜਾ ਕਟੜ ਕੂਕਾ ਸੀ ਉਹ ਅਤੇ ਭਾਈਆ ਨਰੈਣ ਸਿੰਘ ਜੀ ਡੇਰੇ ਆ ਗਏ, ਅਰ ਪ੍ਰਸਾਦਾ ਪਾਣੀ ਛਕ ਕੇ ਪਿਤਾ ਜੀ ਨੂੰ ਕਹਿਣ ਲੱਗੇ ਬਾਬਾ ਜੀ ਤੁਹਾਨੂੰ ਆਪਣੇ ਲੜਕੇ ਵਾਸਤੇ ਮਹੰਤ ਕਰਮ ਸਿੰਘ ਢਪਈ ਵਾਲਿਆ ਦਾ ਰਿਸ਼ਤਾ ਪ੍ਰਵਾਨ ਹੈ ? ਪਿਤਾ ਜੀ ਕਹਿਣ ਲੱਗੇ ਕਿ ਪ੍ਰਵਾਨਗੀ ਤਾਂ ਤੁਹਾਡੀ ਜਾਂ ਮਹੰਤਾਂ ਦੀ ਚਾਹੀਦੀ ਹੈ, ਮੇਰੀ ਪ੍ਰਵਾਨਗੀ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ । ਜੇ ਮਹੰਤ ਹੋਰਾਂ ਨੂੰ ਸਾਡੀਆਂ ਕਮਜੋਰੀਆਂ ਮਨਜ਼ੂਰ ਹਨ ਤਾਂ ਮੈਨੂੰ ਹੋਰ ਕੀ ਚਾਹੀਦਾ ਹੈ । ਰਾਤ ਰਹਿਕੇ ਉਹ ਦੋਵੇਂ ਸਰੀਰ ਢਪਈ ਚਲੇ ਗਏ ਤੇ ਦੂਸਰੇ ਦਿਨ ਸ੍ਰੀ ਮਹੰਤ ਜੀ ਸਵੇਰੇ ਹੀ ਆ ਦਰਸ਼ਨ ਦਿਤੇ ਔਰ ਸੰਤ ਬੇਲਾ ਸਿੰਘ ਜੀ ਨੂੰ ਢਪਈ ਦ੍ਰਸ਼ਨ ਦੇਣ ਵਾਸਤੇ ਆਖਿਆ, ਪਿਤਾ ਜੀ ਜਦ ਕੁਝ ਦਿਨਾਂ ਬਾਅਦ ਢਪਈ ਗਏ ਤਾਂ 25 ਜੇਠ ਸੰਮਤ 1994 ਪੂਰਨ ਮਾਸ਼ੀ ਦਾ ਦਿਨ ਅਨੰਦ ਵਾਸ਼ਤੇ ਨੀਯਤ ਕਰ ਭੇਜਿਆ ਔਰ ਦੋਹੀਂ ਪਾਸੀ ਮੇਰਾ ਅਨੰਦ ਪੂਰਨ ਗੁਰੂ ਰੀਤੀ ਤੇ ਗੁਰੂ ਕੇ ਹੁਕਮਾਂ ਅਨੁਸਾਰ ਅਮਰ ਕੌਰ ਨਾਲ ਹੋਇਆ।

ਏਸੇ ਸਾਲ ਦੇ ਹੀ ਮਾਘ ਦੇ ਮਹੀਨੇ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਸਾਡੇ ਇਲਾਕੇ ਵਿਚ ਇਕ ਮੇਲੇ ਸਮੇਂ ਦਰਸ਼ਨ ਦਿਤੇ ਤਾਂ ਘੋੜੇ ਸਵਾਰ ਹੋਇਆ ਹੀ ਮੈਨੂੰ ਕਾਹਲੀ ਕਾਹਲੀ ਤੁਰਦਿਆਂ ਵੇਖ ਕੇ ਬਚਨ ਕੀਤਾ ਹੁਣ ਤਾਂ ਵਿਆਹ ਹੋ ਗਿਆ ਹੈ । ਹੁਣ ਬੇਸ਼ਕ ਹੌਲੀ ਤੁਰ ਮੈਨੂੰ ਤੇਰੇ ਵਿਆਹ ਦਾ ਬੜਾ ਫਿਕਰ ਸੀ,. ਬੜਾ ਚੰਗਾ ਹੋਇਆ ਢਪਈ ਵਾਲਿਆ ਨਾਲ ਸਬੰਧ ਜੁੜ ਗਿਆ ਹੈ ।

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾ ਹੀ ਬਖਸ਼ਿਸ਼ਾਂ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਨੇ ਢਹਿ ਢੇਰੀ ਕੀਤਾ ਮੰਨ ਇਹ ਫੈਸਲਾ ਕਰ ਬੈਠਾ ਸੀ ਕਿ ਮਹੰਤਾਂ ਤੂੰ ਹੁਣ ਜੀਅ ਕੇ ਕੀ ਕਰਨਾ ਹੈ ਬੇਸ਼ਕ ਸਤਿਗੁਰੂ ਪ੍ਰਤਾਪ ਸਿੰਘ ਜੀ ਅਹੀਆਪੁਰ ਅੰਤਮ ਫੇਰੀ ਵੇਲੇ ਸਾਰਾ ਕੁਝ ਸਮਝਾ ਗਏ ਸਨ ਤੇ ਮੈਨੂੰ ਸਤਿਗੁਰੂ ਜਗਜੀਤ ਸਿੰਘ ਦੇ ਲੜ ਫੜਨ ਦੀ ਪੱਕੀ ਕਰ ਗਏ ਸਨ ਤੇ ਕਾਕਾ ਵੱਡਾ ਸਮਰੱਥ ਤੇ ਪੰਥ ਦਾ ਸੰਭਾਲੂ ਹੈ, ਦਸ ਗਏ ਸਨ ਪਰ ਫਿਰ ਵੀ ਮੰਨ ਸਾਰਾ ਕੁੱਛ ਭੁੱਲਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦੇ ਵਿਛੋੜੇ ਤੇ ਕੁਰਲਾ ਰਿਹਾ ਸੀ ।

ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੱਖ ਅਤੇ ਅਪ੍ਰਤੱਖ ਮੇਰੇ ਤੇ ਇਤਨੀ ਕਿਰਪਾ ਕੀਤੀ ਅਤੇ ਕਰ ਰਹੇ ਹਨ ਮੈਨੂੰ ਪਤਾ ਹੀ ਨਹੀ ਲਗਣ ਦਿਤਾ ਕਿ ਇਹ ਗੁਰੂ ਜਗਜੀਤ ਸਿੰਘ ਜੀ ਦੀ ਦੇਹ ਹੈ ਜਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ।ਇਤਨਾ ਨਿਵਾਜਿਆ, ਇਤਨਾ ਪਿਆਰਿਆ, ਇਤਨਾ ਲਡਾਇਆ ਕਿ ਮੈਨੂੰ ਆਪਣਾ ਆਪ ਇਹਨਾਂ ਨੂੰ ਸਮਰਪਿਤ ਕਰਨਾ ਹੀ ਪਿਆ, ਮੈਂ ਇਨ੍ਹਾਂ ਦਾ ਹੀ ਹੋ ਗਿਆ ।

ਜਿਤਨਾ ਚਿਰ ਮੈਂ ਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਨਾ ਕਰ ਲਵਾਂ, ਮੈਨੂੰ ਚੈਨ ਨਹੀਂ ਆਉਂਦਾ, ਮੇਰਾ ਸਾਰਾ ਕੁਝ ਭਜਨ, ਬਾਣੀ, ਇਸ਼ਨਾਨ, ਲਿਖਣ ਦੀ ਸੇਵਾ ਇਸ ਪ੍ਰੀਤਮ ਦੇ ਦਰਸ਼ਨ ਤੋਂ ਬਿਨਾਂ ਸਭ ਐਵੇਂ ਫਜ਼ੂਲ ਫਜ਼ੂਲ ਲਗਦੀ ਹੈ । ਜਦੋਂ ਦਰਸ਼ਨ ਸਤਿਗੁਰੂ ਜੀ ਦੇ ਹੋ ਜਾਂਦੇ ਤਾਂ ਮੇਰਾ ਸਾਰਾ ਕੁਛ ਹੀ ਸਕਾਰਥ ਅਤੇ ਸਫਲ ਹੋ ਗਿਆ ਲਗਦਾ ।

ਜੋ ਕਿਰਪਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਤੇ ਕੀਤੀ ਮੈਂ ਉਨਾਂ ਦਾ ਸਦਾ ਹੀ ਰਿਣੀ ਹਾਂ, ਨਹੀਂ ਤੇ ਇਕ ਗੁਰੂ ਤੋਂ ਦੂਸਰੇ ਗੁਰੂ ਤੇ ਸਰਧਾ ਰੱਖਣ ਦੀ ਬਜਾਏ ਬਹੁਤ ਚੰਗੇ ਚੰਗੇ ਟਪਲਾ ਖਾਹ ਜਾਂਦੇ ਹਨ । ਗੁਰੂ ਮੰਨਣ ਦੀ ਵਜਾਏ, ਗੁਰੂ ਨੂੰ ਹੀ ਸਰੀਕ ਬਣਾ ਬੈਠਦੇ ਹਨ ਅਤੇ ਆਪਣੇ ਆਪ ਨੂੰ ਵਰਤਮਾਨ ਗੁਰੂ ਤੋਂ ਸ਼੍ਰੇਸ਼ਟ ਜਾਣ ਕੇ ਸਾਰਾ ਕੀਤਾ ਕਤਰਿਆ ਗੁਆ ਬੈਠਦੇ ਹਨ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਹਰ ਮੇਲੇ ਤੇ, ਹਰ ਮੀਟਿੰਗ ਤੇ ਮੈਨੂੰ ਨਿਵਾਜਿਆ ਹੀ ਨਿਵਾਜਿਆ ਹੈ । ਜਦੋ ਇਹ ਕਹਿਕੇ ਅਵਾਜ਼ ਮਾਰਨੀ ਕਿ ਮਹੰਤ ਜੀ ਕੀ ਹਾਲ ਹੈ ਤਾਂ ਉਸ ਸਮੇਂ ਮੈਨੂੰ ਹੀ ਪਤਾ ਹੈ ਕਿ ਮੈਂ ਕਿਸ ਅਨੰਦ ਨੂੰ ਪ੍ਰਾਪਤ ਹੁੰਦਾ ਸਾਂ।

ਸਤਿਜੁਗ ਦੀ ਸੰਪਾਦਕੀ ਤੋਂ ਜਦੋਂ ਮੈਂ ਖੁਸ਼ੀਆਂ ਲੈਕੇ ਆਇਆਂ ਤਾਂ ਮੇਰੇ ਬਜ਼ੁਰਗੀ ਦੇ ਸਮੇਂ ਨੂੰ ਇਨ੍ਹਾਂ ਹੀ ਸਾਂਭਿਆ ਹੈ । ਜਿਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਨੇ ਸਾਭਿਆ ਹੈ ਮੈਂ ਤਾਂ ਸੋਚ ਵੀ ਨਹੀਂ ਸਾਂ ਸਕਦਾ ।

ਮੈਂ ਥੋੜਾ ਜਿਹਾ ਜਿਕਰ ਇਥੇ ਕਰਨਾ ਜ਼ਰੂਰੀ ਸਮਝਦਾ ਹਾਂ :-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਤਾਂ ਸਾਰੇ ਹੀ ਹਨ ਅਸੀਂ ਹੀ ਉਨ੍ਹਾਂ ਦੇ ਨਹੀਂ ਬਣਦੇ, ਉਹ ਤਾਂ ਸਾਨੂੰ ਗਲਤ ਹੋਇਆ ਨੂੰ ਵੀ ਨਹੀਂ ਵਿਸਾਰਦੇ, ਅਗਰ ਗੁਰੂ ਹੀ ਵਿਸਾਰ ਦੇਵੇ ਤਾਂ ਉਸ ਪ੍ਰਾਣੀ ਨੂੰ ਥਾਂ ਕਿੱਥੇ ਮਿਲ ਸਕਦਾ ਹੈ !

ਅਸੀਂ ਤਾਂ ਇਨ੍ਹਾਂ ਦੇ ਅਖਵਾਉਂਦੇ ਹਾਂ ਸਾਡੀ ਤਾਂ ਪ੍ਰਿਤਪਾਲਨਾ ਇਹ ਕਰਦੇ ਹੀ ਹਨ ਦੂਸਰੇ ਬੰਨ੍ਹੇ ਖੁਸ਼ਾਮੰਦ ਕਰਨ ਵਾਲਾ, ਸਿਫਤ ਕਰਨ ਵਾਲਾ ਤਾਂ ਦੁਨੀਆਂਦਾਰਾਂ ਤੋਂ ਸੁਭਾਵਕ ਹੀ ਨਿਵਾਜਿਆ ਜਾਂਦਾ ਹੀ ਹੈ ਪਰ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਵਿਰੋਧੀਆਂ ਨੂੰ ਵੀ ਆਸਰਾ ਦਿੰਦੇ ਹਨ । ਆਓ ਹੁਣ ਜੋ ਸਾਰੀ ਉਮਰ ਦੇਹਧਾਰੀ ਗੁਰੂ ਦੇ ਬਰਖਲਾਫ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਲੈ ਕੇ ਖਿਲਾਫਤ ਲਿਖਦਾ ਰਿਹਾ ਹੈ, ਪਰਚਾਰਦਾ ਰਿਹਾ ਹੈ, ਉਸ ਸੱਜਣ ਦੇ ਰਾਂਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸ਼ੀਅਤ ਦਾ ਜਾਇਜਾ ਲਵੋ :-

ਅਕਾਲ ਤਖਤ ਦੇ ਸਾਬਕਾ ਜਥੇਦਾਰ ਗਿਆਨੀ ਪ੍ਰਤਾਪ ਸਿੰਘ ਬਾਰੇ ਹਰ ਇਕ ਨੇ ਸੁਣਿਆ ਹੋਵੇਗਾ ਅਤੇ ਉਨ੍ਹਾਂ ਦੇ ਰਸਾਲੇ 'ਗਿਆਨ ਅੰਮ੍ਰਿਤ' ਵਿਚ ਵੀ ਦੇਹਧਾਰੀ ਗੁਰੂ, ਨਾਮਧਾਰੀਆਂ ਦੇ ਦੇਹਧਾਰੀ ਗੁਰੂ ਮੰਨਣ ਦੀ ਵਿਰੋਧਤਾ ਪੜ੍ਹੀ ਹੋਵੇਗੀ । ਉਹ ਮੈਨੂੰ ਸ. ਗੁਰਬਖਸ਼ ਸਿੰਘ ਪ੍ਰੀਤ ਲੜੀ ਦੇ ਭੋਗ ਸਮੇਂ ਪ੍ਰੀਤ ਨਗਰ (ਅੰਮ੍ਰਿਤਸਰ) ਮਿਲੇ । ਉਨ੍ਹਾਂ ਮੈਨੂੰ ਉਚੇਚਾ ਮਿਲਕੇ ਬੜੀ ਹੈਰਾਨੀ ਅਤੇ ਕ੍ਰਿਤਗਯਤਾ ਜਾਹਿਰ ਕੀਤੀ ਕਿ ਮੈਂ ਜਿਸ ਗੁਰੂ ਦੇ ਖਿਲਾਫ ਆਪਣੀ ਸਾਰੀ ਉਮਰ ਲਿਖਿਆ ਅਤੇ ਪਰਚਾਰਿਆ ਹੈ ਪਰ ਅੱਜ ਜਦੋਂ ਮੈਂ ਸਭ ਕਾਸੇ ਤੋਂ ਅਸਮਰਥ ਹੋ ਗਿਆ ਹਾਂ ਬਲਹੀਨ ਹਾਂ, ਬਜੁਰਗ ਹਾਂ, ਜਿਸਦਾ ਮੈਂ ਸਾਰੀ ਉਮਰ ਖਾਹ ਮਖਾਹ ਵਿਰੋਧ ਕੀਤਾ ਹੈ ਅੱਜ ਉਸ ਨੇ ਮੇਰਾ ਬੁਢਾਪਾ ਸਾਂਭਿਆ ਹੈ, ਅੱਜ ਉਸ ਨੇ ਮੈਨੂੰ ਨਿਵਾਜਿਆ ਹੈ, ਪ੍ਰਿਤਪਾਲਨਾ ਕੀਤੀ ਹੈ । ਏਹੋ ਜਿਹਾ ਮਹਾਂਪੁਰਖ, ਆਦਮੀ, ਹਸਤੀ ਮੈਂ ਨਹੀਂ ਕੋਈ ਵੇਖੀ । ਏਹੋ ਜਿਹੇ ਮਹਾਂਪੁਰਖਾਂ

ਦੀ ਦਇਆ ਨਾਲ ਹੀ ਪਾਪਾਂ ਭਰੀ ਸ੍ਰਿਸ਼ਟੀ ਦਾ ਬਚਾਅ ਹੋ ਰਿਹਾ ਹੈ । ਅਗਰ ਇਹੋ ਜਿਹੇ ਵਿਅਕਤੀ ਦੀ ਛੂਹ ਸਭ ਨੂੰ ਪ੍ਰਾਪਤ ਹੋ ਜਾਵੇ ਤਾਂ ਕੋਈ ਕਿਸੇ ਦਾ ਦੁਸ਼ਮਣ ਨ ਰਹੇ । ਦੁਸ਼ਮਣ ਵੀ ਮਿੱਤਰ ਬਣ ਜਾਣ। ਅਮਲੀ ਤੌਰ ਤੇ ਬਾਬਾ ਜਗਜੀਤ ਸਿੰਘ ਜੀ ਸਿੱਖੀ ਨੂੰ ਸਾਂਭੀ ਬੈਠੇ ਹਨ । ਇਹ ਇਸ ਤੁਕ ਤੇ ਸਹੀ ਰੂਪ ਵਿਚ ਅਮਲ ਕਰਦੇ ਹਨ ਕਿ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ' । ਮੇਰੇ ਵਲੋਂ ਬਾਬਾ ਜੀ ਨੂੰ ਨਮਸਕਾਰ ਕਰਨੀ ।

ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਜਿਸ ਗੁਰੂ ਦਾ ਕੋਈ ਵੈਰੀ, ਦੁਸ਼ਮਣ ਹੈ ਹੀ ਨਹੀਂ ਉਸ ਗੁਰੂ ਨਾਲ ਦਗਾ ਕਮਾਉਣਾ, ਦੁਸ਼ਮਣੀ ਸਹੇੜਨੀ, ਨਿੰਦਿਆ ਕਰਨੀ ਤਾਂ ਫਿਰ ਕਿਧਰੇ ਬਚਾਉ ਦਾ ਕੋਈ ਉਪਾਅ ਹੋ ਸਕਦਾ ਹੈ ? ਹਰਗਿਜ਼ ਨਹੀਂ ।

ਇਸ ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਪਹਿਚਾਨ ਨਾਮਧਾਰੀਆਂ ਦੀ ਸਾਰੀ ਦੁਨੀਆਂ ਵਿਚ ਕਰਾਈ ਹੈ, ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਅਤੇ ਉਨ੍ਹਾਂ ਦੀ ਦਿੱਤੀ ਰੌਸ਼ਨੀ ਥਾਂ-ਥਾਂ ਪਹੁੰਚਾਈ ਹੈ ਉਸ ਲਈ ਸਾਰਾ ਨਾਮਧਾਰੀ ਜਗਤ ਅਤੇ ਸਮੁੱਚਾ ਜਗਤ ਇਨ੍ਹਾਂ ਦਾ ਰਿਣੀ ਹੈ । ਈਰਖਾ ਅਤੇ ਨਾਸਤਿਕਤਾ ਦੀ ਬਲਦੀ ਅੱਗ ਨਾਲ ਸੜ ਰਹੀ ਦੁਨੀਆਂ ਨੂੰ ਭਜਨ, ਬਾਣੀ, ਕੀਰਤਨ ਨਾਲ ਹੀ ਠੰਡ ਪਾਈ ਜਾ ਸਕਦੀ ਹੈ ਜੋ ਸਤਿਗੁਰੂ ਜਗਜੀਤ ਸਿੰਘ ਦਿਨ ਰਾਤ ਇਕ ਕਰਕੇ ਕਰ ਰਹੇ ਹਨ ਅਤੇ ਕਰਵਾ ਰਹੇ ਹਨ ।

ਜਿਸ ਤਰਾਂ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਦੇ ਪਿਆਰਿਆਂ ਨੂੰ ਨਿਵਾਂਜਦੇ ਰਹੇ ਤੇ ਨਿਵਾਜ ਰਹੇ ਹਨ, ਸਹਿਤਕਾਰਾਂ, ਲਿਖਾਰੀਆਂ ਨੂੰ, ਬਜੁਰਗਾਂ ਨੂੰ ਸੰਭਾਲਦੇ ਹਨ ਅਤੇ ਸੰਭਾਲ ਰਹੇ ਹਨ ਇਸੇ ਤਰਾਂ ਹੀ ਉਨ੍ਹਾਂ ਨੇ ਮੇਰੀ ਸੰਭਾਲਨਾ ਕੀਤੀ ਹੈ । ਆਪਣੇ ਦਰਸ਼ਨ ਦੀਦਾਰੇ ਮੈਨੂੰ ਸਦ ਕੇ ਜਾਂ ਆਪ ਪਹੁੰਚ ਕੇ ਦਿੰਦੇ ਰਹੇ ਹਨ ਜਾਂ ਆਪਣੇ ਪਿਆਰੇ ਸੇਵਕ ਭੇਜ ਕੇ ਮੇਰੀ ਪ੍ਰਿਤਪਾਲਨਾ ਕਰਦੇ ਰਹੇ ਹਨ, ਮੈਂ ਕੋਟਾਨ ਕੋਟ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਅਤੇ ਜੇਕਰ ਮੇਰੇ ਪ੍ਰਵਾਰ ਨੇ ਮੇਰੀ ਜਾਣਕਾਰੀ ਲਿਖਣ ਦੀ ਮੈਨੂੰ ਬੇਨਤੀ ਕੀਤੀ ਹੈ ਤਾਂ ਮੈਂ ਆਪਣੇ ਸਾਰੇ ਪ੍ਰਵਾਰ ਨੂੰ ਬਾਂਹ ਉਚੀ ਕਰਕੇ ਨਸੀਹਤ ਦਿੰਦਾ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਦਾ ਲੜ ਨ ਛਡਿਓ । ਇਥੇ ਅਤੇ ਅੱਗੇ ਇਸਤੋਂ ਬਿਨਾਂ ਕੋਈ ਸਹਾਇਕ ਨਹੀਂ ਹੋ ਸਕਦਾ ਇਹ ਖੁਦ ਅਕਾਲਪੁਰਖ ਹੈ । ਇਹ ਰਿਧੀਆਂ, ਸਿਧੀਆਂ ਦਾ ਮਾਲਕ ਹੈ । ਦਿਨ ਰਾਤ ਇਸਦਾ ਜਸ ਗਾਇਨ ਕਰੋ ਅਤੇ ਇਸਦੇ ਹੁਕਮ ਵਿਚ ਰਹਿ ਕੇ ਜਨਮ ਸਫਲਾ ਕਰੋ ਤਾਂ ਹੀ ਮੇਰਾ ਜੀਵਨ ਬਿਰਤਾਂਤ ਪੜ੍ਹਨ ਦਾ ਫਾਇਦਾ ਹੈ ਅਤੇ ਮੇਰਾ ਲਿਖਣਾ ਸਫਲ ਹੋ ਸਕੇਗਾ ।

## ਮਹੰਤ ਕਰਮ ਸਿੰਘ ਜੀ ਨਾਲ ਮੇਲ ਮਿਲਾਪ

ਸ੍ਰੀ ਮਾਨ ਮਹੰਤ ਕਰਮ ਸਿੰਘ ਜੀ ਨਾਲ ਭਾਵੇਂ ਅਨੰਦ ਕਾਰਜ ਤੋਂ ਪਹਿਲਾਂ ਵੀ ਵੀਰੋਕਿਆਂ ਵਾਲੀ ਬ੍ਰਾਦਰੀ ਦੇ ਨਾਲ ਦੂਰ ਨੇੜਿਓਂ ਰਿਸਤੇਦਾਰੀ ਅਤੇ ਸਾਧ ਸੰਗਤ ਦੇ ਤੌਰ ਉਤੇ ਚੰਗੀ ਜਾਣਕਾਰੀ ਸੀ.ਪਰ ਅਨੰਦ ਕਾਰਜ ਹੋ ਜਾਣ ਉਪ੍ਰੰਤ ਮਹੰਤ ਜੀ ਦਾ ਤੇ ਮੇਰਾ ਪਿਆਰ ਬਹੁਤ ਜ਼ਿਆਦਾ ਹੋ ਗਿਆ। ਜਿਥੇ ਭੀ ਕਿਧਰੇ ਸਾਧ ਸੰਗਤ ਵਿਚ ਸਮਾਗਮਾਂ ਸਮੇਂ ਜਾਂ ਰਿਸਤੇਦਾਰਾਂ ਦੇ ਕਿਸੇ ਵਿਹਾਰ ਕਾਰ ਸਮੇਂ ਜਾਣਾ ਇਕੱਠਿਆਂ ਸਾਇਕਲਾਂ ਉਤੇ ਜਾਣਾ, ਸਾਡੇ ਅਨਿਖੜਣੇ ਪਿਆਰ ਨੂੰ ਵੇਖ ਕੇ ਸਭ ਸਾਧ ਤੇ ਰਿਸ਼ਤੇਦਾਰ ਬਹੁਤ ਪ੍ਰਭਾਵਤ ਹੁੰਦੇ ਸਨ। ਜਦ ਕਿ ਮੇਰੀ ਸੱਸ ਸਾਹਿਬ (ਬੇਬੇ ਬੰਸਤ ਕੌਰ ਜੀ) ਮੇਰੇ ਅਨੰਦ ਤੋਂ 8-9 ਮਹੀਨੇ ਬਾਅਦ ਹੀ ਚੜ੍ਹਾਈ ਕਰ ਗਈ ਤੇ ਉਨ੍ਹਾਂ ਦਾ ਪਿਆਰ ਮੈਨੂੰ ਬਹੁਤ ਥੋੜਾ ਸਮਾਂ ਪ੍ਰਾਪਤ ਹੋ ਸਕਿਆ ।

ਸ੍ਰੀ ਮਹੰਤ ਜੀ ਦੇ ਪਿਆਰ ਕਾਰਨ ਮੈਨੂੰ ਹਰ ਹਫਤੇ ਢਪਈ ਜਾਣਾ ਜ਼ਰੂਰੀ ਸੀ ਜੇ ਮੈਂ ਕਿਸੇ ਕਾਰਣ ਨਾ ਜਾਣਾ ਤਾਂ ਮਹੰਤ ਜੀ ਸਨਖਤ੍ਰੇ ਆ ਜਾਂਦੇ। ਇਹ ਅਤੁੱਟ ਪਿਆਰ ਦੇਸ਼ ਦੀ ਵੰਡ ਦੇ ਉਸ ਭਿਆਨਕ ਘਲੂਘਾਰੇ ਤਕ ਨਿੰਰਤਰ ਬਣਿਆ ਰਹਿਆ ਜਦੋਂ ਤਕ ਉਸ ਸਮੇਂ ਦੇ ਕਾਤਲ ਤੇ ਲੁਟੇਰੇ ਹਮਲਾਵਰਾਂ ਨੇ ਢਪਈ ਖੀਵਾ ਲਾਲਾ ਆਦਿਕ ਨਗਰਾਂ ਦੇ ਸੈਕੜੇ ਸਿੰਘਾਂ ਨੂੰ ਹੁਬੀ ਪੁਰ ਦੇ ਖੇਤਾਂ ਵਿਚ ਸ਼ਹੀਦ ਨਾ ਕਰ ਦਿਤਾ। ਇਸ ਹਮਲੇ ਵਿਚ ਜਿਥੇ ਮਹੰਤ ਕਰਮ ਸਿੰਘ ਜੀ ਆਪਣੇ ਆਗਿਆਕਾਰੀ ਪੁਤਰ ਅਮਰ ਸਿੰਘ ਜੀ ਸਮੇਤ ਕਤਲ ਹੋ ਗਏ ਉਥੇ ਮਹੰਤ ਜੀ ਦਾ ਪੋਤਰਾ ਕਾਕਾ ਗੁਰਦਿਆਲ ਸਿੰਘ ਜੋ ਉਸ ਵਕਤ ਸਨਖਤ੍ਰੇ ਸਰਕਾਰੀ ਸਕੂਲ ਦੀ ਨਾਵੀ ਸ਼੍ਰੇਣੀ ਵਿਚ ਮੇਰੇ ਪਾਸ ਰਹਿ ਕੇ ਪੜ੍ਹਿਆ ਕਰਦਾ ਸੀ, ਉਸ ਹਮਲੇ ਵਿਚੋਂ ਬਚਕੇ ਨਿਕਲ ਗਿਆ ਜੋ ਬਾਅਦ ਵਿਚ ਹਮਲਾਵਰ ਦੁਸ਼ਮਨਾਂ, ਮਹਿੰਦੀ ਸ਼ਾਹ ਅਲੀਪੁਰ ਸਯਦਾਂ ਦੇ ਗਰੁਪ ਦੇ ਘੇਰੇ ਵਿਚ ਆ ਗਿਆ ਅਤੇ ਜਿਸਨੂੰ ਉਹ ਅਲੀਪੁਰ ਲੈ ਗਏ ਤੇ ਉਸਨੂੰ ਮੁਸਲਮਾਨ ਬਣਾ ਲਿਆ ।

ਭਾਵੇਂ ਇਸ ਹਮਲੇ ਵਿਚ ਭਾਈ ਅਮਰ ਸਿੰਘ ਦੀ ਧਰਮ ਪਤਨੀ (ਭਰਜਾਈ ਹਰਨਾਮ ਕੌਰ ਤੇ ਇਕ ਛੋਟੀ ਲੜਕੀ (ਅਮਰ ਕੌਰ ਦੀ ਭੈਣ) ਅਨੰਤੋ ਅਰ ਸ੍ਰੀ ਅਮਰ ਸਿੰਘ ਜੀ ਦੀਆਂ ਤਿੰਨ ਬਚੀਆਂ ਬੀਬੀ ਦੀਪੋ, ਜੀਤੋ ਤੇ ਮੀਤੋ ਵੀ ਹਮਲਾਵਰਾਂ ਦੇ ਘੇਰੇ ਵਿਚ ਕਾਬੂ ਆ ਗਈਆਂ ਪਰ 2-4 ਮਹੀਨਿਆਂ ਬਾਅਦ ਹਰਨਾਮ ਕੌਰ ਸਮੇਤ ਸਾਰੀਆਂ ਪਾਕਿਸਤਾਨ ਤੋਂ ਹਿੰਦੁਸਤਾਨ ਪਹੁੰਚ ਗਈਆਂ।

ਇਸ ਤਰ੍ਹਾਂ ਮਹੰਤ ਦੀਆਂ ਚਾਰ ਸਪੁਤ੍ਰੀਆਂ ਅਮਰ ਕੌਰ ਤੇ ਵੀਰੋ ਅਹੀਆ ਪੁਰ, ਕਰਤਾਰੋ ਮਰੜੀ ਨਾਮ ਦੇਵ ਤੇ ਅਨੰਤ ਏਲਣਾ ਬਾਦ ਵਿਚ ਅਰ ਭਰਜਾਈ ਹਰਨਾਮ ਕੌਰ ਦਸੂਹੇ ਤੇ ਇਹਨਾਂ ਦੀਆਂ ਤਿੰਨ ਲੜਕੀਆਂ ਦੀਪੋ ਦਸੂਹੇ ਤੇ

ਜੀਤੋ ਮੀਤੋ ਜੰਡੀ ਜਿਲ੍ਹਾਂ ਅੰਮ੍ਰਿਤਸਰ ਆਪੋ ਆਪਣੇ ਪਰਿਵਾਰਾਂ ਸਮੇਤ ਰਹਿ ਰਹੀਆਂ ਹਨ ।

ਪਰ ਮੇਰੇ ਅੰਦਰੋ ਮਹੰਤ ਜੀ ਦੇ ਪਿਆਰ ਦੀ ਯਾਦ ਕਿਸੇ ਵਕਤ ਵੀ ਨਹੀਂ ਭੁਲਦੀ । ਮਹੰਤ ਜੀ ਨਾਲ ਮੇਰਾ ਇਹ ਪਿਆਰ ਸੰਪ੍ਰਕ 15-16 ਸਾਲ ਰਹਿਆ । ਏਸੇ ਹੀ ਦੌਰਾਨ ਜਿਥੇ ਮਹੰਤ ਜੀ ਆਪ ਅਸਮੇਧ ਪੁਰਾਨ ਪੰਜਾਬੀ ਦਾ ਗ੍ਰੰਥ ਦਾ ਉਤਾਰ ਕਰਦੇ ਰਹੇ, ਉਥੇ ਮੈਂ ਸੂਬਾ ਜੋਤਾ ਸਿੰਘ ਜੀ ਢਪਈ (ਮਹੰਤ ਜੀ ਦੇ ਪਿਤਾ) ਵਾਲਿਆਂ ਦਾ ਸੰਖਿਪਤ ਜੀਵਨ, ਬਾਬਾ ਬੁੱਢਾ ਸਿੰਘ ਤੇ ਬਾਬਾ ਸੁਰਜਨ ਸਿੰਘ ਆਹਲੂਵਾਲ, ਮਹੰਤ ਵਧਾਵਾ ਸਿੰਘ, ਜਵਾਹਰ ਸਿੰਘ ਜੀ ਖਾਨਪੁਰੀਏ ਆਦਿਕ ਲੇਖ ਸਤਿਜੁਗ ਦੇ ਦੋ ਸੰਤ ਅੰਕਾਂ ਵਿਚ ਪ੍ਰਕਾਸ਼ਤ ਕੀਤੇ । ਇਸਤੋਂ ਇਲਾਵਾ ਸਤਿਜੁਗ ਵਿਚ "ਆਤਮ ਵਿਚਾਰ ਧਾਰਾ" ਦਾ ਲੇਖ ਵਿਅਕਤੀਗਤ ਸਤਿਗੁਰੂਆਂ ਦੇ ਸਬੰਧ ਵਿਚ ਸ੍ਰੀ ਗੁਰੂ ਨਾਨਕ ਜੀ ਤੋਂ ਲੈ ਕੇ ਅਟਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਦਾਹਰਨਾਂ ਵਾਲਾ ਵੀ ਪ੍ਰਕਾਸ਼ਤ ਹੁੰਦਾ ਰਹਿਆ ।

## ਆਪਣੇ ਪ੍ਰਵਾਰ ਦੀ ਸੰਖਿਪਤ ਜਾਣਕਾਰੀ

ਇਸ ਤਰਾਂ ਜਿਥੇ ਮਹੰਤ ਜੀ ਦੇ ਪਿਆਰ ਤੇ ਸਾਹਿਤਕ ਸੰਪਰਕ ਨਾਲ ਬਹੁਤ ਸਾਰੇ ਪੰਥਕ ਕੰਮਾਂ ਤੇ ਸਾਹਿਤਕ ਅਥਵਾ ਇਤਿਹਾਸਕ ਲੇਖ ਤੇ ਕਵਿਤਾਵਾਂ ਮੈਂ ਲਿਖਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦਾ ਰਹਿਆ ਉਥੇ ਸੰਮਤ 2004 ਤਕ ਮੇਰਾ ਪ੍ਰਵਾਰ ਇਕ ਤੋ ਅਨੇਕਤਾ ਵਾਲਾ ਇਸ ਤਰਾਂ ਬਣ ਗਿਆ ।

ਬਾਬੇ ਸਨਖਤ੍ਰਰੇ ਦੇ ਨਾਮਧਾਰੀ ਡੇਰੇ ਵਿਚ ਰਹਿੰਦਿਆ ਸੰਮਤ 1994 ਬਿਕ੍ਰਮੀ ਵਿਚ ਵੱਡੇ ਲੜਕੇ ਸ੍ਰੀ ਜੋਗਿਦਰ ਸਿੰਘ ਦਾ, ਸੰਮਤ 1997 ਵਿਚ ਦੂਜੇ ਲੜਕੇ ਇ੍ੰਦ ਸਿੰਘ ਦਾ, ਸੰਮਤ 1999 ਵਿਚ ਬੀਬੀ ਮਹਿੰਦਰ ਕੌਰ ਦਾ, ਤੇ ਸੰਮਤ 2002 ਵਿਚ ਸ੍ਰੀ ਅਜੀਤ ਸਿੰਘ ਦਾ ਜਨਮ ਹੋਇਆ । ਤੇ ਫਿਰ ਅਹੀਆ ਪੁਰ ਆਕੇ ਸੰਮਤ 2009 ਨੂੰ ਹਰਮੀਤ ਸਿੰਘ ਦਾ ਜਨਮ ਹੋਇਆ।

## ਬੱਚਿਆਂ ਦੇ ਅਨੰਦ ਕਾਰਜ ਤੇ ਸੰਤਾਨ

ਬ੍ਰਖੁਰਦਾਰ ਜੋਗਿੰਦਰ ਸਿੰਘ ਦਾ ਅਨੰਦ ਕਾਰਜ ਸੰਮਤ 2011 ਨੂੰ ਸੰਤ ਨਗਰ ਹੋਲੇ ਸਮੇਂ ਸੰਤ ਦਲੀਪ ਸਿੰਘ ਵਰਨ ਦੀ ਸਪੁਤਰੀ ਬੀਬੀ ਮਹਿੰਦਰ ਕੌਰ (ਜਥੇਦਾਰ ਹਰਨਾਮ ਸਿੰਘ ਧਕੇ ਸ਼ਾਹੀਏ ਦੀ ਪੋਤ੍ਰੀ) ਨਾਲ ਹੋਇਆ । ਇਸਦੇ ਗ੍ਰਹਿ ਚਾਰ ਲੜਕੇ(ਸ੍ਰੀ ਸਤਿਨਾਮ ਸਿੰਘ, ਹਰਭਜਨ ਸਿੰਘ, ਗੁਰਮੁਖ ਸਿੰਘ ਤੇ ਲਾਲ ਸਿੰਘ ਤੇ ਦੋ ਬੀਬੀਆਂ (ਬੀਬੀ ਦਵਿੰਦਰ ਕੌਰ ਤੇ ਬੀਬੀ ਭੁਪਿੰਦਰ ਕੌਰ (ਭਿਲਾਂ) ਸਮੇ ਅਨੁਸਾਰ ਜਨਮ ਹੋਇਆ ।ਜਦਕਿ ਸਤਿਨਾਮ ਸਿੰਘ ਦਾ

ਅਨੰਦ ਸੰਤ ਨਗਰ ਦੇ ਸ੍ਰੀ ਗੁਰਦੀਪ ਸਿੰਘ ਦੀ ਸਪੁਤ੍ਰੀ ਕੁਲਦੀਪ ਕੌਰ ਨਾਲ ਹੋਇਆ, ਸੰਮਤ 2050 ਤਕ ਸਤਿਨਾਮ ਸਿੰਘ ਦੇ ਘਰ ਦੋ ਬੱਚੇ (ਸਤਿਪਾਲ ਸਿੰਘ ਤੇ ਰਛਪਾਲ ਸਿੰਘ ਹੋਏ । ਸ੍ਰੀ ਹਰਭਜਨ ਸਿੰਘ ਦਾ ਅਨੰਦ ਕਾਰਜ ਸੰਤ ਬਲਕਾਰ ਸਿੰਘ ਦੀ ਸਪੁਤ੍ਰੀ ਰਾਜਿੰਦਰ ਕੌਰ ਨਾਲ ਹੋਇਆ । ਗੁਰਮੁਖ ਸਿੰਘ ਦਾ ਅਨੰਦ ਸੰਤ ਦਲੀਪ ਜੀ ਦੀ ਸਪੁਤਰੀ ਅਤੇ ਲਾਲ ਸਿੰਘ ਦਾ ਅਨੰਦ ਕਾਰਜ ਸੰਤ ਰਤਨ ਸਿੰਘ ਜੀ ਰਾਜਲਾ ਦੀ ਸਪੁਤਰੀ ਨਾਲ ਹੋਣੇ ਨਿਸ਼ਚਿਤ ਹੋਏ ।

ਇੰਦ੍ਰ ਸਿੰਘ ਦਾ ਅਨੰਦ ਕਾਰਜ ਸੰਮਤ 2014 ਨੂੰ ਸੰਤ ਨਗਰ ਦੇ ਸੰਤ ਸਾਧਾ ਸਿੰਘ ਜੀ ਦੀ ਸਪੁਤਰੀ ਚੰਨੋ ਨਾਲ ਹੋਇਆ । ਜਿਸਦੇ ਘਰ ਚਾਰ ਬੀਬੀਆਂ (ਰਾਜ, ਭੋਲੀ, ਗੋਗੀ ਤੇ ਅੱਕੀ ) ਅਰ ਦੋ ਲੜਕੇ (ਗੁਰਸੇਵਕ ਸਿੰਘ ਤੇ ਗੁਰਸ਼ਰਨ ਸਿੰਘ ਹੋਏ । ਮਾਸਟਰ ਅਜੀਤ ਸਿੰਘ ਦਾ ਅਨੰਦ ਕਾਰਜ ਸੰਮਤ 2024 ਨੂੰ ਲੁਧਿਆਣੇ ਦੇ ਹੋਲੇ ਸਮੇਂ ਸੰਤ ਹਰੀ ਸਿੰਘ ਜੀ ਕਲਾਨੌਰ ਵਾਲਿਆਂ ਦੀ ਸਪੁਤ੍ਰੀ ਬੀਬੀ ਬੀਰੋ ਨਾਲ ਹੋਇਆ, ਜਿਸਦੇ ਘਰ ਸ੍ਰੀ ਜਗਦੇਵ ਸਿੰਘ ਦਾ ਜਨਮ ਹੋਇਆ।

ਹਰਮੀਤ ਸਿੰਘ ਦਾ ਅਨੰਦ ਕਾਰਜ ਸੰਤ ਨਗਰ ਦੇ ਸੰਤ ਹਰਬੰਸ ਸਿੰਘ ਜੀ (ਅਟਾਰੀ ਵਾਲਿਆਂ) ਸਪੁਤ੍ਰੀ ਬੀਬੀ ਮੁਖੋ ਨਾਲ ਹੋਇਆ ਜਿਸਦੇ ਘਰ ਤਿੰਨ ਬੀਬੀਆਂ ਲਖੀ, ਨਿੰਮੋ ਤੇ ਹਰਪਰੀਤ ਅਰ ਇਕ ਕਾਕੇ ਤਰਸੇਮ ਸਿੰਘ ਦਾ ਜਨਮ ਹੋਇਆ ।

ਬੀਬੀ ਮਹਿੰਦਰੋ ਦਾ ਜਨਮ ਸੰਮਤ 1998 ਵਿਚ ਸਨਖਤਰੇ ਹੋਇਆ ਤੇ ਅਨੰਦ ਕਾਰਜ 2015 ਦੇ ਜਪ ਪ੍ਰਯੋਗ ਸਮੇਂ ਸ੍ਰੀ ਭੈਣੀ ਸਾਹਿਬ ਸ੍ਰੀ ਨਰੈਣ ਸਿੰਘ ਵਰਨ ਸੰਤ ਨਗਰ ਨਾਲ ਕੀਤਾ, ਮਹਿਦੰਰੋ ਦੇ ਚਾਰ ਲੜਕਿਆਂ (ਗੁਰਦੇਵ ਸਿੰਘ, ਸੁਖਦੇਵ ਸਿੰਘ, ਗੁਰਨਾਮ ਸਿੰਘ ,ਸ਼ਾਮ ਸਿੰਘ ਤੇ ਇਕ ਕੰਨਿਆ ਪਰਮਜੀਤ ਦਾ ਜਨਮ ਹੋਇਆ ਜਦ ਕਿ ਗੁਰਦੇਵ ਸਿੰਘ ਤੇ ਸੁਖਦੇਵ ਸਿੰਘ ਦੇ ਅਨੰਦ ਢੁਢੀਆਂ ਅਰ ਗੁਰਨਾਮ ਸਿੰਘ ਦਾ ਅਨੰਦ ਅਟਾਰੀ ਹੋਇਆ ਤੇ ਸ਼ਾਮ ਸਿੰਘ ਦਾ ਅਨੰਦ ਜੰਡੀਆਂ ਜਿਲਾ ਅੰਮ੍ਰਿਤਸਰ ਹੋਇਆ। ਸੰਮਤ 2050 ਤਕ ਗੁਰਦੇਵ ਸਿੰਘ ਦੇ ਘਰ ਦੋ ਬੱਚੇ ਹੋਏ ।


ਜੈਤਾ ਸਿੰਘ - ਰਾਜੋ
ਗੇਡਾ ਸਿੰਘ
ਸੁੰਦਰ ਸਿੰਘ
ਰਾਜਾ ਸਿੰਘ - ਰਾਮੀ
ਜੇਠਾ ਸਿੰਘ - ਕੇਸਰ ਕੌਰ
ਬੇਲਾ ਸਿੰਘ - ਰਾਮੀ - ਮਾਲਾਂ
ਰੂਕੋ
ਮਹੰਤ ਆਤਮਾ ਸਿੰਘ
ਜੁਗਿੰਦਰ ਸਿੰਘ
ਇੰਦਰ ਸਿੰਘ
ਮਹਿੰਦਰ ਕੌਰ-ਨਰੈਣ ਸਿੰਘ
ਅਜੀਤ ਸਿੰਘ
ਹਰਮੀਤ ਸਿੰਘ
ਸਤਨਾਮ ਸਿੰਘ
ਹਰਭਜਨ ਸਿੰਘ
ਗੁਰਮੁਖ ਸਿੰਘ
ਲਾਲ ਸਿੰਘ
ਦਵਿੰਦਰ ਕੌਰ
ਭੁਪਿੰਦਰ ਕੌਰ
ਰਾਜ
ਭੋਲੀ
ਰੋਗੀ
ਅੱਕੀ
ਗੁਰਸੇਵਕ ਸਿੰਘ
ਗੁਰਸ਼ਰਨ ਸਿੰਘ
ਗੁਰਦੇਵ ਸਿੰਘ
ਸੁਖਦੇਵ ਸਿੰਘ
ਗੁਰਨਾਮ ਸਿੰਘ
ਸਾਮ ਸਿੰਘ
ਪਰਮਜੀਤ ਕੌਰ
ਜਗਦੇਵ ਸਿੰਘ
ਲੱਖੀ
ਨਿੰਮੋ
ਹਰਪ੍ਰੀਤ
ਤਰਸੇਮ ਸਿੰਘ



ਸ੍ਰੀ ਨੰਦੇੜ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਉਚ ਆਤਮਾ ਸੰਤ ਆਤਮਾ ਸਿੰਘ ਜੀ ਮੋਨੀ ਨੂੰ ਉਹਨਾਂ ਦੇ ਡੇਰੇ (ਸੰਤ ਨਿਧਾਨ ਸਿੰਘ ਜੀ ਦਾ ਡੇਰਾ) ਨਿਵਾਜਦੇ ਹੋਏ ਅਤੇ ਸੰਤ ਆਤਮਾ ਸਿੰਘ ਜੀ ਮੋਨੀ ਵਲੋਂ ਪਿਆਰ, ਸਤਿਕਾਰ ਅਤੇ ਵੈਰਾਗ ਭਰੇ ਸਿਰੋਪਓ ਨੂੰ ਕਬੂਲਦੇ ਹੋਏ । ਖੱਬੇ ਤੋਂ ਸੱਜੇ ਨਜ਼ਰ ਆ ਰਹੇ ਹਨ : ਸੰਤ ਤਰਸੇਮ ਸਿੰਘ, ਨਿੱਜੀ ਸਕੱਤਰ ਲੇਖਕ (ਆਤਮਾ ਸਿੰਘ ਸਨਖਤ੍ਰਵੀ), ਮਹਿੰਦਰ ਸਿੰਘ ਪੂਰਬਾ ਹਜ਼ੂਰੀ ਸੇਵਕ, ਸੰਤ ਆਤਮਾ ਸਿੰਘ ਜੀ ਮੋਨੀ, ਨਾਮਧਾਰੀ ਪੰਥ ਦੇ ਦੋ ਗੁਰੂਆਂ ਤੋਂ ਵਰੋਸਾਏ ਹੋਏ ਪੰਡਤ ਗੋਪਾਲ ਸਿੰਘ, **ਸਰਬ ਸ੍ਰੇਸ਼ਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**, ਬੇਬੇ ਜੀ (ਬੇਬੇ ਦਲੀਪ ਕੌਰ, ਸਤਿਗੁਰੂ ਜੀ ਪਰਮ ਸਰਧਾਲੂ ਸ੍ਰ. ਹਰਭਜਨ ਸਿੰਘ ਠੇਕੇਦਾਰ, ਬੀਸੀ ਗੁਰਮੀਤ ਕੌਰ ।



19.10.97 ਨੂੰ ਸ੍ਰੀ ਭੈਣੀ ਸਾਹਿਬ ਅੱਸੂ ਦੇ ਮੇਲੇ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਕਰ ਕੰਵਲਾਂ ਦੁਆਰਾ ਮਹੰਤ ਆਤਮਾ ਸਿੰਘ ਜੀ ਦੀ ਰਚਨਾ 'ਸ੍ਰੀ ਨਾਨਕ ਰਾਜ' ਦਾ ਵਿਮੋਚਨ ਕਰਦੇ ਹੋਏ ਅਤੇ ਸਤਿਗੁਰੂ ਜਗਜੀਤ ਸਿੰਘ ਦੇ ਆਸਣ ਕੋਲ ਬੈਠੇ ਮਹੰਤ ਆਤਮਾ ਸਿੰਘ 'ਸਨਖਤਰਾ' ਪ੍ਰਸੰਨ ਅਤੇ ਵੈਰਾਗਮਈ ਮੁਦਰਾ ਵਿਚ ।